# ਰਾਸ਼ੇ

(A Study in Scarlet)

---

ਬ੍ਰਿਜਿੰਦ੍ਰ ਸਿੰਘ ਸੋਢੀ
ਐੱਮ. ਏ., ਐਲ ਐਲ. ਬੀ.

---

ਮੌਡਰਨ ਪਬਲਿਸ਼ਿੰਗ ਹਾਊਸ
ਪ੍ਰੀਤ ਨਗਰ

# ਪ੍ਰਕਾਸ਼ਕਾਂ ਵਲੋਂ

ਇਹ ਸਾਡੀ "ਲੜੀ" ਦੀ ਪੰਜਵੀਂ ਪੁਸਤਕ ਹੈ। ਸਾਨੂੰ ਖ਼ੁਸ਼ੀ ਹੈ ਕਿ ਇਸ "ਲੜੀ" ਦੇ ਤਿਆਰ ਕਰਨ ਲਈ ਅਸੀਂ ਸੋਢੀ ਬ੍ਰਿਜਿੰਦ੍ਰ ਸਿੰਘ ਜੀ ਵਰਗੇ ਸੁਹਿਰਦ ਲਿਖਾਰੀਆਂ ਦੀ ਮਦਦ ਲੈ ਸਕੇ ਹਾਂ।

"ਰਾਜ਼" ਅੰਗਰੇਜ਼ੀ ਸਾਹਿਤ ਦੇ ਇਕ ਚਮਕਦੇ ਸਿਤਾਰੇ "A Study in Scarlet" ਦਾ ਅਨੁਵਾਦ ਹੈ। ਅੰਗਰੇਜ਼ੀ ਪੜ੍ਹਿਆ ਸ਼ਾਇਦ ਹੀ ਕੋਈ ਅਜਿਹਾ ਸਜਨ ਲਭ ਸਕਦਾ ਹੋਵੇਗਾ ਜਿਸ ਨੇ ਕਿ "ਸ਼ਰਲਕ ਹੋਮਜ਼" ਦਾ ਨਾਂ ਨਾ ਸੁਣਿਆ ਹੋਵੇ ਜਾਂ ਇਕ ਅਧ ਇਸ 'ਸੀਰੀਜ਼' ਦੀ ਕਿਤਾਬ ਨਾ ਪੜ੍ਹੀ ਹੋਵੇ। ਪੰਜਾਬੀ ਸਾਹਿਤ ਵਿਚ ਇਹ ਘਾਟਾ ਪੂਰਾ ਕਰਨ ਦਾ ਮਾਣ ਸੋਢੀ ਜੀ ਨੇ ਸਾਨੂੰ ਦਿਤਾ ਹੈ, ਅਸੀਂ ਇਸ ਗਲ ਲਈ ਬੜੇ ਕ੍ਰਿਤਗਜ ਹਾਂ।

ਕਿਤਾਬ ਦੀ ਸੁਧਾਈ ਤੇ ਛਪਵਾਈ ਵਿਚ ਸ: ਨਾਨਕ ਸਿੰਘ ਜੀ ਨਾਵਲਿਸਟ ਨੇ ਆਪਣੇ ਕੀਮਤੀ ਵਕਤ ਵਿਚੋਂ ਵੇਲੇ ਕੁਵੇਲੇ ਸਮਾਂ ਦੇ ਕੇ ਸਾਡਾ ਹਥ ਵਟਾਇਆ ਹੈ, ਅਸੀਂ ਦਿਲੋਂ ਧਨਵਾਦੀ ਹਾਂ।

ਆਸ ਹੈ ਪੰਜਾਬੀ ਸੰਸਾਰ ਸਾਡੀ ਇਸ ਮਿਹਨਤ ਨੂੰ ਪ੍ਰਵਾਨ ਕਰੇਗਾ।

# — ਦੋ ਗੱਲਾਂ —

'ਸ਼ਰਲਕ ਹੋਮਜ਼' ਸਿਲਸਿਲੇ ਦੀ ਅਤਿ ਵਧੀਆ ਲਿਖਤ "ਏ ਸਟੱਡੀ ਇਨ ਸਕਾਰਲੇਟ" ਏਸ ਸ਼ਕਲ ਵਿਚ ਪੇਸ਼ ਕਰਨ ਦਾ ਇਕੋ ਇਕ ਕਾਰਣ ਪੰਜਾਬੀ ਨਾਲ ਮੇਰਾ ਪਿਆਰ ਹੈ, ਹੋਰ ਕੁਝ ਨਹੀਂ।

ਉਲਥਾ ਚੰਗਾ ਹੋਇਆ ਹੈ ਜਾਂ ਮਾੜਾ, ਇਹ ਕਹਿਣਾ ਮੈਨੂੰ ਨਹੀਂ ਬਣਦਾ, ਇਹ ਨਿਰਨਾ ਆਦਿ ਤੋਂ ਹੀ ਪਾਠਕਾਂ ਦਾ ਹੱਕ ਮੰਨਿਆ ਗਿਆ ਹੈ, ਅਤੇ ਉਹਨਾਂ ਦੇ ਏਸ ਹੱਕ ਤੋਂ ਮੈਨੂੰ ਵੀ ਕੋਈ ਇਨਕਾਰ ਨਹੀਂ, ਸਗੋਂ ਖ਼ੁਸ਼ੀ ਹੈ।

ਏਸ ਪੁਸਤਕ ਸੰਬੰਧੀ ਕੋਈ ਜਾਣ ਪਛਾਣ ਨਹੀਂ ਲਿਖਵਾਈ ਗਈ, ਅਤੇ ਉਹ ਏਸੇ ਲਈ ਕਿ ਏਸ ਤਰ੍ਹਾਂ ਨਾਲੋਂ, ਵਕਤ ਭਾਵੇਂ ਦੀ ਲਗ ਜਾਵੇ, ਪਰ ਆਪੂੰ ਪਾਈ ਗਈ ਵਾਕਫ਼ੀਅਤ ਪਕੇਰੀ ਅਤੇ ਵਧੇਰੇ ਸੁਆਦਲੀ ਸਾਬਤ ਹੋਇਆ ਕਰਦੀ ਹੈ, ਅਤੇ ਸੁਆਦ ਨੂੰ ਵਕਤ ਉਤੋਂ ਕੁਰਬਾਨ ਕਰਨਾ ਮੈਨੂੰ ਕਦੇ ਵੀ ਚੰਗਾ ਨਹੀਂ ਲੱਗਾ।

ਕਿਤਾਬ ਦੀ ਛਪਵਾਈ, ਸੁਧਾਈ, ਅਤੇ ਬੰਨਾਈ ਆਦਿ ਸਭ ਸਿਫ਼ਤਾਂ "ਦੀ ਮੌਡਰਨ ਪਬਲਿਸ਼ਿੰਗ ਹਾਊਸ" ਦੀ ਮਿਹਨਤ ਕਰਕੇ ਹਨ, ਤਰੁਟੀਆਂ ਹੋਰ ਜਿਹੜੀਆਂ ਵੀ ਹੋਣ ਉਹ ਮੇਰਾ ਹਿੱਸਾ ਹੈ।

ਬ੍ਰਿਜਿੰਦ੍ਰ ਸਿੰਘ ਸੋਢੀ
ਐਮ. ਏ., ਐਲ ਐਲ. ਬੀ

ਛਛਰੌਲੀ
ਰਿਆਸਤ ਕਲਸੀਆ
੨੦-੧੦-੪੧

——

# ੧

ਸੰਨ ੧੯੧੯ ਦਾ ਸਮਾਂ ਸੀ, ਲੰਡਨ ਯੂਨੀਵਰਸਿਟੀ ਦੀ ਐਮ. ਡੀ. ਦੀ ਡਿਗਰੀ ਪ੍ਰਾਪਤ ਕਰ ਕੇ ਕੁਝ ਸਮੇਂ ਲਈ ਲੋੜੀਂਦੀ ਫ਼ੌਜੀ ਟਰੇਨਿੰਗ ਲੈਣ ਲਈ ਮੈਨਿਟਲੇ ਸ਼ਹਿਰ ਵਿਖੇ ਚਲਾ ਗਿਆ। ਜਦੋਂ ਮੈਂ ਉਥੋਂ ਦਾ ਨੀਅਤ ਕੋਰਸ ਵੀ ਪੂਰਾ ਕਰ ਲਿਆ ਤਾਂ ਸਰਕਾਰ ਨੇ ਮੈਨੂੰ ਪੰਜ ਨੰਬਰ ਗੋਰਾ ਪਲਟਨ ਦਾ ਡਾਕਟਰ ਨੀਅਤ ਕਰ ਦਿੱਤਾ। ਮੇਰੀ ਪਲਟਨ ਉਨ੍ਹੀਂ ਦਿਨੀਂ ਹਿੰਦੁਸਤਾਨ ਵਿਚ ਸੀ, ਏਸ ਲਈ ਮੈਨੂੰ ਵੀ ਹਿੰਦੁਸਤਾਨ ਜਾਣਾ ਪਿਆ। ਅਜੇ ਮੈਂ ਜਹਾਜ਼ ਵਿਚ ਹੀ ਸਾਂ ਜੋ ਅੰਗਰੇਜ਼ਾਂ ਅਤੇ ਅਫ਼ਗਾਨਾਂ ਦੀ ਦੂਜੀ ਲੜਾਈ ਸ਼ੁਰੂ ਹੋ ਗਈ ਅਤੇ ਜਦ ਮੈਂ ਬੰਬਈ ਪੁੱਜਾ ਤਾਂ ਮੇਰੀ ਪਲ-ਟਨ ਦੱਰਾ ਖ਼ੈਬਰ ਵਿੱਚੋਂ ਦੀ ਲੰਘ ਕੇ ਦੁਸ਼ਮਨ ਨਾਲ ਕਾਬਲ ਦੇ ਲਾਗੇ ਚਾਗੇ ਹੀ ਮੋਰਚੇ ਬੰਨ੍ਹੀ ਬੈਠੀ ਸੀ। ਮੈਂ ਜਿਉਂ ਤਿਉਂ ਕਰ ਕੇ ਸਣੇ ਕਈ ਕੁ ਹੋਰ ਫ਼ੌਜੀ ਅਫ਼ਸਰਾਂ ਦੇ ਜਿਹੜੇ ਕਿ ਮੇਰੇ ਨਾਲ ਹੀ ਮੇਰੇ ਜਹਾਜ਼ ਵਿਚ ਵਲੈਤੋਂ ਆਏ ਸਨ, ਕੰਧਾਰ ਅੱਪੜ ਪਿਆ ਅਤੇ ਜਿਵੇਂ ਕਿ ਜ਼ਰੂਰੀ ਸੀ ਜਾਂਦਿਆਂ ਸਾਰ ਹੀ ਮੈਂ ਆਪਣੇ ਨਵੇਂ ਅਹੁਦੇ ਦਾ ਚਾਰਜ ਸਾਂਭ ਕੇ ਆਪਣੇ ਕੰਮ ਵਿਚ ਤਨਦਿਹੀ ਨਾਲ ਜੁੱਟ ਗਿਆ।

ਉਸ ਲੜਾਈ ਵਿਚ ਸੈਂਕੜੇ ਹੀ ਅਫਸਰਾਂ ਨੂੰ ਖ਼ਿਤਾਬ ਮਿਲੇ ਅਤੇ ਹਜ਼ਾਰਾਂ ਹੀ ਸਿਪਾਹੀਆਂ ਨੇ ਇਨਾਮ ਪ੍ਰਾਪਤ ਕੀਤੇ,

ਪਰੰਤੂ ਮੇਰੀ ਕਿਸਮਤ ਵਿਚ ਸਿਵਾਇ ਦੁਖ ਅਤੇ ਦਰਦ ਦੇ ਹੋਰ ਕੁਝ ਨਹੀਂ ਸੀ। ਮੈਂਵੰਦ ਦੀ ਵੱਡੀ ਲੜਾਈ ਸਮੇਂ ਮੈਂ ਵੀ ਆਪਣੀ ਪਲਟਨ ਦੇ ਨਾਲ ਹੀ ਲੜਾਈ ਵਿਚ ਸ਼ਾਮਲ ਸਾਂ ਅਤੇ ਉਥੇ ਹੀ ਇਕ ਦਿਨ ਇਕ ਗੋਲੀ ਮੇਰੇ ਖੱਬੇ ਮੋਢੇ ਵਿਚ ਵੀ ਆ ਲੱਗੀ। ਗੋਲੀ ਕੀ ਲੱਗੀ ਮੇਰੇ ਮੋਢੇ ਦੀ ਹੱਡੀ ਹੱਡੀ ਚੂਰ ਹੋ ਗਈ ਅਤੇ ਮੈਂ ਬੇਹੋਸ਼ ਹੋਕੇ ਉਥੇ ਹੀ ਢੇਰੀ ਹੋ ਗਿਆ। ਜੇ ਉਸ ਦਿਨ ਮੇਰਾ ਵਫ਼ਾਦਾਰ ਅਰ-ਦਲੀ ਆਪਣੀ ਜਾਨ ਹੀਲ ਕੇ ਮੈਨੂੰ ਅਧਮੋਏ ਨੂੰ ਆਪਣੇ ਥੱਕੇ ਹਾਰੇ ਮੋਢਿਆਂ ਉਤੇ ਚੁੱਕ ਕੇ ਮੇਰੇ ਕੈਂਪ ਵਿਚ ਵਾਪਸ ਨਾ ਲੈ ਆਉਂਦਾ ਤਾਂ ਕਸਾਈ ਅਫ਼ਗਾਨਾਂ ਦੀ ਕਰੜੀ ਕੈਦ ਵਿਚ ਮੈਂ ਹੁਣ ਤੋੜੀ ਕਦੋਂ ਦਾ ਹੀ ਸੁੱਕ ਸੜ ਗਿਆ ਹੁੰਦਾ।

ਕਿੰਨੇ ਹੀ ਦਿਨ ਕੈਂਪ ਵਿਚ ਫੱਟੜ ਪਏ ਰਹਿਣ ਮਗਰੋਂ ਮੈਨੂੰ ਅਤੇ ਅਨੇਕਾਂ ਹੀ ਹੋਰ ਫੱਟੜ ਅਫਸਰਾਂ ਨੂੰ ਪਿਸ਼ਾਵਰ ਦੇ ਹਸ-ਪਤਾਲ ਵਿਚ ਪੁਚਾਇਆ ਗਿਆ। ਉਥੇ ਜਾ ਕੇ ਕੁਝ ਤਾਂ ਚੰਗੇ ਦੁਆ ਦਾਰੂ ਕਰ ਕੇ, ਪਰ ਬਹੁਤ ਸਾਰੇ ਹਵਾ ਬਦਲੀ ਦੇ ਕਾਰਨ ਮੇਰੇ ਜੁੱਸੇ ਵਿਚ ਕਾਫ਼ੀ ਜਾਨ ਆ ਗਈ ਅਤੇ ਮੈਂ ਉੱਠਣ ਬੈਠਣ ਜੋਗਾ ਹੋ ਗਿਆ, ਪਰੰਤੂ ਜਿਵੇਂ ਕਿ ਮੇਰੀ ਬਦਕਿਸਮਤੀ ਏਸੇ ਮੌਕੇ ਦੀ ਤਾੜ ਵਿਚ ਸੀ, ਜਿਉਂ ਹੀ ਮੈਂ ਤੁਰਨ ਫਿਰਨ ਲੱਗਾ, ਮੈਨੂੰ ਮਿਆਦੀ ਬੁਖ਼ਾਰ ਨੇ ਆ ਦਬਾਇਆ – ਬੁਖ਼ਾਰ ਕੀ ਸੀ, ਬਸ ਇਕ ਲਮਕਦੀ ਮੌਤ ਸੀ – ਮਹੀਨਿਆਂ ਬੱਧੀ ਮੈਂ ਮੰਜੇ ਨਾਲ ਲੱਗਾ ਰਿਹਾ। ਮੇਰੀ ਹਾਲਤ ਦਿਨੋਂ ਦਿਨ ਮੰਦੀ ਹੁੰਦੀ ਗਈ। ਏਥੋਂ ਤੋੜੀ ਕਿ ਕਿਸੇ ਨੂੰ ਵੀ ਮੇਰੇ ਬਚਣ ਦੀ ਆਸ ਉਮੈਦ ਬਾਕੀ ਨਾ ਰਹੀ, ਪਰ ਰੱਬ ਦੇ ਰੰਗ ਨਿਆਰੇ ਨੇ! ਮੇਰੀ ਬੀਮਾਰੀ ਨੂੰ ਅਚਨਚੇਤ ਹੀ ਮੋੜਾ ਪੈ ਗਿਆ ਅਤੇ ਦਿਨਾਂ ਵਿਚ ਹੀ ਮੇਰਾ ਰੰਗ ਫਿਰ ਆਇਆ। ਇਕ ਅੱਧ ਮਹੀਨੇ ਮਗਰੋਂ ਮੈਂ ਆਪਣੇ ਆਸਰੇ ਹੋ ਪਿਆ ਅਤੇ ਤਦੋਂ

ਨੂੰ ਨੌਂ ਮਹੀਨਿਆਂ ਦੀ ਛੁੱਟੀ ਲੈ ਕੇ ਮੈਂ ਵਾਪਸ ਆ ਗਿਆ।

ਇੰਗਲੈਂਡ ਵਿੱਚ ਮੇਰਾ ਕੋਈ ਸਾਕ ਸ਼ਰੀਕ ਨਾ ਹੋਣ ਕਰ ਕੇ ਮੈਂ ਆਪਣੀ ਸਿਹਤਯਾਬੀ ਲਈ ਕਿਸੇ ਪਿੰਡ ਪੜੋਸ ਜਾਣੋ ਤਾਂ ਅਸਮਰਥ ਹੀ ਸਾਂ, ਏਸ ਲਈ ਮੈਂ ਲੰਡਨ ਸ਼ਹਿਰ ਵਿੱਚ ਹੀ ਇਕ ਦਰਮਿਆਨੇ ਦਰਜੇ ਦੇ ਹੋਟਲ ਵਿੱਚ ਆਪਣੇ ਰਹਿਣ ਬਹਿਣ ਦਾ ਪ੍ਰਬੰਧ ਕਰ ਲਿਆ। ਮਹੀਨਾ ਕੁ ਤਾਂ ਮੈਂ ਉਥੇ ਜ਼ਰੂਰ ਰਿਹਾ ਪਰ ਹੋਟਲ ਦਾ ਖ਼ਰਚ ਕੁਝ ਇਤਨਾ ਸੀ ਜੋ ਮੇਰੀ ਥੋੜੀ ਜਿੰਨੀ ਆਮਦਨੀ ਉਹਦੇ ਲਈ ਕਾਫ਼ੀ ਨਾ ਹੋ ਸਕੀ, ਅਤੇ ਮੈਂ ਕਿਸੇ ਸਸਤੀ ਜਿਹੀ ਰਿਹਾਇਸ਼ ਦੀ ਢੂੰਡ ਕਰਨ ਲੱਗ ਪਿਆ।

ਨਵੇਂ ਮਕਾਨ ਦੀ ਤਲਾਸ਼ ਕਰਦਿਆਂ ਨੂੰ ਅਜੇ ਦੋ ਕੁ ਦਿਨ ਹੀ ਹੋਏ ਸਨ ਜੋ ਇਕ ਦਿਨ ਇਕ ਸਵੇਰ ਨੂੰ ਇਕ ਦੁਕਾਨ ਉਤੇ ਮੈਨੂੰ ਮੇਰਾ ਇਕ ਪੁਰਾਣਾ ਮੇਲੀ ਸਟੈਮਫ਼ੋਰਡ ਮਿਲ ਪਿਆ – ਸਟੈਮਫ਼ੋਰਡ ਅਤੇ ਮੈਂ ਭਾਵੇਂ ਸਕੂਲ ਵਿਚ ਇਕੱਠਿਆਂ ਹੀ ਪੜ੍ਹੇ ਸਾਂ ਪਰ ਉਦੋਂ ਸਾਡੇ ਵਿਚਕਾਰ ਕੋਈ ਖ਼ਾਸ ਮਿਤ੍ਰਾਚਾਰੀ ਨਹੀਂ ਸੀ। ਪ੍ਰੰਤੂ ਉਹਦਾ ਉਸ ਵੇਲੇ ਇਸ ਤਰ੍ਹਾਂ ਅਚਨਚੇਤ ਮਿਲ ਜਾਣਾ ਬੜੀ ਪ੍ਰਸੰਨਤਾ ਦਾ ਕਾਰਨ ਹੋਇਆ। ਉਹਨੇ ਵੀ ਮੈਨੂੰ ਏਸ ਤਰ੍ਹਾਂ ਵੇਖ ਕੇ ਬੜੀ ਖ਼ੁਸ਼ੀ ਪ੍ਰਗਟ ਕੀਤੀ। ਖ਼ਬਰ ਸਾਰ ਪੁੱਛ ਪਛਾਣ ਮਗਰੋਂ ਮੈਂ ਉਹਨੂੰ ਦੁਪਹਿਰਾਂ ਦੀ ਰੋਟੀ ਇਕੱਠਿਆਂ ਹੀ ਖਾਣ ਲਈ ਰਜ਼ਾਮੰਦ ਕਰ ਲਿਆ ਅਤੇ ਅਸੀ ਦੋਵੇਂ ਟਾਂਗੇ ਵਿੱਚ ਬੈਠ ਕੇ ਹੋਟਲ ਵਲ ਨੂੰ ਤੁਰ ਆਏ।

"ਕੀ ਤੁਸੀਂ ਬੀਮਾਰ ਰਹੇ ਹੋ ?" ਮਿੱਤਰ ਵਾਟਸਨ, "ਤੁਸੀਂ ਤਾਂ ਅਤਿ ਦੇ ਹੀ ਮਾਂਦੇ ਹੋ ਰਹੇ ਹੋ।"

ਮੈਂ ਉਹਨੂੰ ਥੋੜ੍ਹੇ ਜਿਨੇ ਸ਼ਬਦਾਂ ਵਿਚ ਆਪਣੀ ਸਾਰੀ ਹੱਡ-ਬੀਤੀ ਸੁਣਾ ਦਿੱਤੀ ਅਤੇ ਜਿਵੇਂ ਹੀ ਮੇਰੀਆਂ ਗੱਲਾਂ ਖਤਮ ਹੋਈਆਂ

ਸਾਡਾ ਟਾਂਗਾ ਵੀ ਹੋਟਲ ਤੇ ਅੱਪੜ ਗਿਆ।

"ਓ ਹੋ", ਉਹਨੇ ਦਿਲੀ ਹਮਦਰਦੀ ਜ਼ਾਹਿਰ ਕੀਤੀ, "ਫੇਰ ਤੁਸੀਂ ਅਜ ਕੱਲ੍ਹ ਕੀ ਕਰ ਰਹੇ ਹੋ?"

"ਅਜ ਕੱਲ੍ਹ ਤਾਂ ਮੈਂ ਕਿਸੇ ਮਕਾਨ ਦੀ ਤਲਾਸ਼ ਕਰ ਰਿਹਾ ਹਾਂ, ਪਰ ਕਹਿ ਨਹੀਂ ਸਕਦਾ ਕਿ ਕੋਈ ਚੰਗਾ ਮਕਾਨ ਕਿਸੇ ਵਾਜਬੀ ਕਰਾਏ ਤੇ ਮਿਲ ਵੀ ਸਕੇਗਾ ਜਾਂ ਨਹੀਂ।"

"ਤਾਂ ਕੀ ਲੋਕਾਂ ਨੂੰ ਅਜ ਕੱਲ੍ਹ ਮਕਾਨਾਂ ਦੀ ਕੋਈ ਉਚੇਚਾ ਹੀ ਲੋੜ ਪੈ ਗਈ ਹੈ। ਇਹੋ ਗਲ ਮੇਰੇ ਇਕ ਹੋਰ ਮਿੱਤਰ ਨੇ ਮੈਨੂੰ ਅਜੇ ਸਵੇਰੇ ਹੀ ਕਹੀ ਸੀ।"

"ਕਿਹੜੇ ਮਿੱਤਰ ਨੇ?"

"ਉਹ ਹਸਪਤਾਲ ਦੀ ਕੈਮੀਕਲ ਲੈਬਾਰੇਟਰੀ ਵਿਚ ਕੰਮ ਕਰਦਾ ਹੈ, ਅਤੇ ਉਹ ਕਹਿੰਦਾ ਸੀ, ਕਿ ਜੇ ਉਹਨੂੰ ਇਕ ਭਲਾਮਾਣਸ ਸਾਥੀ-ਕਰਾਏਦਾਰ ਮਿਲ ਜਾਵੇ ਤਾਂ ਉਹਨੇ ਇਕ ਬੜਾ ਹੀ ਸੁੰਦਰ ਮਕਾਨ ਢੂੰਡ ਰਖਿਆ ਹੋਇਆ ਸੀ।"

"ਵਾਹ ਵਾ, ਫੇਰ ਮੈਂ ਬੜੀ ਖ਼ੁਸ਼ੀ ਨਾਲ ਉਹਦੇ ਨਾਲ ਭਿਆਲੀ ਪਾਣ ਲਈ ਤਿਆਰ ਹਾਂ।"

ਸਟੈਮਫ਼ੋਰਡ ਨੇ ਮੇਰੀ ਉਪਰੋਕਤ ਗਲ ਸੁਣ ਕੇ, ਰੋਟੀ ਨਾਲੋਂ ਗਰਾਹੀ ਭੰਨਦਿਆਂ ਹੋਇਆਂ ਮੈਨੂੰ ਇਕ ਅਜੀਬ ਹੀ ਨਜ਼ਰ ਨਾਲ ਡਿੱਠਾ ਅਤੇ ਫਿਰ ਕਹਿਣ ਲੱਗਾ, "ਤੁਸੀਂ ਸ਼ਰਲਕ ਹੋਮਜ਼ ਨੂੰ ਨਹੀਂ ਜਾਣਦੇ? ਮੇਰਾ ਵਿਸ਼ਵਾਸ਼ ਹੈ ਤੁਸੀਂ ਉਹਦੇ ਨਾਲ ਇਕ ਮਹੀਨੇ ਤੋਂ ਵਧ ਨਹੀਂ ਰਹਿ ਸਕੋਗੇ।"

"ਕਿਉਂ! ਕਿਹੜੀ ਗਲ ਵਜੋਂ?"

"ਗੱਲ ਤਾਂ ਕੋਈ ਨਹੀਂ, ਸਿਰਫ਼ ਉਹ ਰਤਾ ਆਪਣੇ ਹੀ ਮਤੇ ਦਾ ਆਦਮੀ ਹੈ, ਅਤੇ ਵਿਗਿਆਨਕ ਵਿਦਿਆ ਦਾ ਤਾਂ ਉਹਨੂੰ

ਹੱਦੋਂ ਹੀ ਬਾਹਲਾ ਸ਼ੌਕ ਏ – ਉਂਝ ਉਹ ਬੜਾ ਈ ਸ਼ਰੀਫ਼ ਆਦਮੀ ਏ।"

"ਕੀ ਉਹ ਡਾਕਟਰੀ ਵਿੱਚ ਪੜ੍ਹਦਾ ਹੈ ?"

"ਨਹੀਂ, ਡਾਕਟਰੀ ਵਿੱਚ ਤਾਂ ਨਹੀਂ ਪਰ ਮੈਂ ਤੁਹਾਨੂੰ ਇਹ ਵੀ ਨਹੀਂ ਦਸ ਸਕਦਾ ਜੋ ਉਹ ਕਿਹੜੀ ਪੜ੍ਹਾਈ ਪੜ੍ਹ ਰਿਹਾ ਹੈ, ਹਾਂ – ਉਹਦੀ ਬੁੱਧੀ ਬੜੀ ਤੇਜ਼ ਹੈ, ਅਤੇ ਕਦੇ ਕਦੇ ਤਾਂ ਉਹਦੇ ਪ੍ਰੋਫ਼ੈਸਰ ਵੀ ਉਹਦੇ ਦਿਮਾਗ਼ ਦੀ ਤੀਖਣਤਾ ਤੇ ਹੈਰਾਨ ਰਹਿ ਜਾਂਦੇ ਹਨ।"

"ਕੀ ਤੁਸੀ ਉਹਨੂੰ ਕਦੇ ਪੁੱਛਿਆ ਵੀ ਨਹੀਂ ਜੋ ਉਹ ਕੀ ਕਰ ਰਿਹਾ ਹੈ, ਜਾਂ ਕਿ ਉਹ ਕੀ ਕਰਨਾ ਚਾਹੁੰਦਾ ਹੈ ?"

"ਨਹੀਂ, ਮੈਂ ਤਾਂ ਉਹਨੂੰ ਇਤਨੀ ਗੱਲ ਕਦੇ ਨਹੀਂ ਪੁੱਛੀ, ਨਾਲੇ ਅਸਲੀਅਤ ਤਾਂ ਇਹ ਹੈ, ਕਿ ਉਹ ਕੂੰਦਾ ਈ ਘੱਟ ਏ।"

ਫੇਰ ਮੈਨੂੰ ਤਾਂ ਅਜਿਹੇ ਹੀ ਸਾਥੀ ਦੀ ਲੋੜ ਹੈ, ਤੁਹਾਡੀਆਂ ਗੱਲਾਂ ਤੋਂ ਤਾਂ ਇਹੋ ਪਰਤੀਤ ਹੁੰਦਾ ਹੈ ਜੋ ਉਹ ਇਕ ਬੜਾ ਹੀ ਚੁੱਪ ਚਾਪ ਆਦਮੀ ਹੈ। ਉਹ ਕਿਥੇ ਮਿਲੇਗਾ ?"

"ਉਹ ਏਸ ਵੇਲੇ ਲੇਬਾਰੇਟਰੀ ਵਿੱਚ ਕੰਮ ਕਰਦਾ ਹੋਵੇਗਾ, ਪਰ ਇਹ ਆਦਮੀ ਬੜਾ ਅਜੀਬ ਹੈ,ਜੇ ਕਰ ਮਨ ਉਚਾਟ ਹੋ ਜਾਏ ਸੂ ਤਾਂ ਹਫ਼ਤਿਆਂ ਬੱਧੀ ਆਪਣੇ ਕੰਮ ਵਲ ਮੂੰਹ ਨਹੀਂ ਕਰਦਾ, ਪਰ ਜੇ ਇਕੇਰਾਂ ਕੰਮ ਨੂੰ ਹਥ ਪਾ ਲਵੇ ਤਾਂ ਫੇਰ ਰਾਤ ਦਿਨ ਇਕ ਕਰ ਧਰਦਾ ਹੈ। ਤੁਹਾਡਾ ਦਿਲ ਕੀਤਾ ਤਾਂ ਰੋਟੀ ਖਾਣ ਮਗਰੋਂ ਆਪਾਂ ਦੋਵੇਂ ਹਸਪਤਾਲ ਚਲੇ ਚੱਲਾਂਗੇ।"

"ਹਾਂ, ਹਾਂ, ਜ਼ਰੂਰ ਚਲਣਾ ਹੈ।"

ਪੰਦਰਾਂ ਕੁ ਮਿੰਟਾਂ ਵਿੱਚ ਹੋਰ ਅਸਾਂ ਰੋਟੀ ਖ਼ਤਮ ਕਰ ਲਈ ਅਤੇ ਫੇਰ ਅਸੀਂ ਦੋਵੇ ਹਸਪਤਾਲ ਵਲ ਨੂੰ ਪੈਦਲ ਹੀ ਤੁਰ ਪਏ –

ਰਾਹ ਵਿੱਚ ਸਟੈਮਫੋਰਡ ਨੇ ਮੈਨੂੰ ਕਿਹਾ :

"ਤੁਸੀਂ ਸਭੋ ਕੁਝ ਵੇਖ ਚਾਖ ਕੇ ਫੇਰ ਹੀ ਹਾਂ ਕਰਨੀ, ਜੇ ਮਗਰੋਂ ਤੁਹਾਡੀ ਆਪੋ ਵਿਚੀ ਦੀ ਤੋੜ ਨਾ ਚੜ੍ਹੀ ਤਾਂ ਮੈਨੂੰ ਦੋਸ਼ ਨਾ ਦੇਣਾ।"

"ਲਓ, ਜੇ ਅਜਿਹੀ ਹੀ ਕੋਈ ਗੱਲ ਹੋਈ ਤਾਂ ਅਸੀ ਵੱਖਰੇ ਹੋ ਜਾਵਾਂਗੇ, ਪਰੰਤੂ ਇਹ ਤਾਂ ਦੱਸੋ, ਮਿੱਤਰ ਵਾਟਸਨ, ਤੁਸੀ ਮੈਨੂੰ ਪੂਰੀ ਪੂਰੀ ਗਲ ਕਿਉਂ ਨਹੀਂ ਦਸ ਦੇਂਦੇ। ਇੰਝ ਜਾਪਦਾ ਹੈ, ਤੁਹਾਨੂੰ ਏਸ ਆਦਮੀ ਬਾਬਤ ਕਾਫ਼ੀ ਵਾਕਫ਼ੀਅਤ ਹਾਸਿਲ ਹੈ, ਪਰ ਤੁਸੀ ਮੈਨੂੰ ਕਿਸੇ ਨਾ ਕਿਸੇ ਕਾਰਨ ਅਸਲੀ ਗੱਲ ਦਸਣੋਂ ਸੰਕੋਚ ਕਰ ਰਹੇ ਹੋ। ਕੀ ਉਹ ਆਦਮੀ ਬਹੁਤ ਹੀ ਅੱਖੜ ਹੈ ?"

ਨਹੀਂ, ਅੱਖੜ ਤਾਂ ਕੋਈ ਨਹੀਂ," ਉਹਨੇ ਹਸ ਕੇ ਕਿਹਾ, "ਹਾਂ, ਹੋਮਜ਼ ਨੂੰ ਰਤਾ ਤਜਰਬੇ ਕਰਨ ਦਾ ਝਿਸ਼ਕ ਜ਼ਰੂਰ ਏ, ਅਤੇ ਆਪਣੇ ਨਵੇਂ ਤਜਰਬੇ ਦੇ ਸਹੀ ਸਹੀ ਅਸਰ ਨੂੰ ਜਾਚਣ ਲਈ ਉਹ ਕਦੇ ਕਦਾਈਂ ਆਪਣੇ ਤਜਰਬੇ ਆਪਣੇ ਨਵੇਂ ਪੁਰਾਣੇ ਦੋਸਤਾਂ ਤੇ ਹੀ ਕਰ ਵੇਖਣ ਦਾ ਆਦੀ ਹੈ।"

"ਇਹ ਤਾਂ ਕੋਈ ਖ਼ਾਸ ਡਰ ਵਾਲੀ ਗੱਲ ਨਹੀਂ ਜਾਪਦੀ"

"ਹਾਂ, ਪਰ ਜਦੋਂ ਤੁਸੀ ਉਹਨੂੰ ਇਕ ਦੋ ਵੇਰਾਂ ਮੁਰਦਿਆਂ ਨੂੰ ਵਾਹੋ ਦਾਹੀ ਕੁਟਦਿਆਂ ਵੇਖ ਲਓਗੇ ਤਾਂ ਸਾਇਦ ਡਰ ਹੀ ਜਾਓ"

"ਮੁਰਦਿਆਂ ਨੂੰ !"

"ਹਾਂ ਜੀ, ਮੁਰਦਿਆਂ ਨੂੰ, ਕੇਵਲ ਇਤਨਾ ਕੁਝ ਪਰਖਣ ਲਈ ਜੋ ਮੁਰਦੇ ਦੇ ਸਰੀਰ ਉਤੇ ਮਾਰ ਦਾ ਕਿਤਨਾ ਕੁ ਅਸਰ ਹੁੰਦਾ ਹੈ"

"ਇਹਦਾ ਤਾਂ ਇਹੋ ਮਤਲਬ ਹੋਇਆ ਜੁ ਉਹ ਡਾਕਟਰੀ

ਪੜ੍ਹ ਰਿਹਾ ਹੈ।"

"ਮਤਲਬ ਮੁਤਲਬ ਤਾਂ ਉਹਦੀ ਪੜ੍ਹਾਈ ਦਾ ਰੱਬ ਹੀ ਜਾਣੇ, ਪਰ ਲਉ ਅਸੀ ਤਾਂ ਉਹਦੇ ਕੋਲ ਹੀ ਪੁੱਜ ਪਏ ਹਾਂ। ਤੁਸੀ ਸੱਭੋ ਕੁਝ ਆਪਣੀਆਂ ਹੀ ਅੱਖੀਆਂ ਨਾਲ ਵੇਖ ਪਰਖ ਲੈਣਾ।"

ਅਸੀ ਹੁਣ ਇਕ ਭੀੜੀ ਜਿਹੀ ਗਲੀ ਵਿੱਚੋਂ ਦੀ ਲੰਘ ਕੇ ਹਸਪਤਾਲ ਵਿਚ ਦਾਖਲ ਹੋ ਚੁੱਕੇ ਹੋਏ ਸਾਂ। ਇਕ ਦੋ ਕਮ-ਰਿਆਂ ਵਿੱਚੋਂ ਦੀ ਹੋਰ ਲੰਘ ਕੇ ਅਸੀ ਕੈਮੀਕਲ ਲੈਬਾਰਟਰੀ ਦੇ ਅੰਦਰ ਜਾ ਵੜੇ । ਲੈਬਾਰਟਰੀ ਦੇ ਅੰਦਰਵਾਰ ਲੰਮੇ ਲੰਮੇ ਮੇਜ਼ਾਂ ਦੀ ਇਕ ਲੰਮਸਲੱਮੀ ਕਤਾਰ ਉਤੇ ਤਰ੍ਹਾਂ ਤਰ੍ਹਾਂ ਦੀਆਂ ਨਿੱਕੀਆਂ ਵੱਡੀਆਂ ਸ਼ੀਸ਼ੀਆਂ, ਬੋਤਲਾਂ, ਸੁਰਾਹੀਆਂ ਆਦਿ ਕਤਾਰੋ ਕਤਾਰ ਰੱਖੀਆਂ ਪਈਆਂ ਸਨ ਅਤੇ ਇਕੋ ਇਕ ਲੰਮਾ ਜਿਹਾ ਵਿਦਿਆਰਥੀ ਕਮਰੇ ਦੇ ਪਰਲੇ ਸਿਰੇ ਉਤੇ ਮੇਜ਼ ਨਾਲ ਲਗਿਆ ਹੋਇਆ ਕਿਸੇ ਤਜਰਬੇ ਵਿਚ ਇਕ ਦੋ ਬੋਤਲਾਂ ਉਤੇ ਉੜਿਆ ਖੜੋਤਾ ਸੀ। ਸਾਡੇ ਕਦਮਾਂ ਦੀ ਚਾਪ ਸੁਣਦਿਆਂ ਹੀ ਉਹ ਵਿਦਿਆਰਥੀ ਕਿਸੇ ਇਕ ਅਥਾਹ ਖ਼ੁਸ਼ੀ ਵਿਚ ਬੋਲ ਉਠਿਆ, "ਮੈਂ ਲਭ ਲਈ ਜੇ", "ਮੈਂ ਲਭ ਲਈ ਜੇ", ਅਤੇ ਇਕ ਹਥ ਵਿਚ ਸ਼ੀਸ਼ੇ ਦੀ ਇਕ ਨਲਕੀ ਪਕੜੀ ਉਹ ਮੇਰੇ ਮਿੱਤਰ ਸਟੈਮਫ਼ੋਰਡ ਵਲ ਭੱਜਾ ਆਇਆ, "ਮੈਂ ਇਕ ਐਸੀ ਚੀਜ਼ ਲੱਭ ਲਈ ਜੇ ਕਿ ਜਿਹੜੀ ਸੰਸਾਰ ਭਰ ਵਿਚ ਅਜੇ ਕਿਸੇ ਨੇ ਨਹੀਂ ਜੇ ਲੱਭੀ।" ਸੋਨੇ ਦੀ ਖਾਣ ਲੱਭ ਪੈਣ ਤੇ ਵੀ ਉਹ ਸ਼ਾਇਦ ਇਤਨਾ ਖ਼ੁਸ਼ ਨਾ ਹੁੰਦਾ ਜਿਤਨਾ ਕਿ ਉਹ ਇਸ ਵੇਲੇ ਖ਼ੁਸ਼ ਸੀ।

"ਇਹ ਮੇਰੇ ਮਿੱਤਰ ਡਾਕਟਰ ਵਾਟਸਨ ਹਨ, ਮਿਸਟਰ ਹੋਮਜ਼ ! ਅਤੇ ਇਹ ਆਪ ਨਾਲ ਕੋਈ ਖ਼ਾਸ ਗੱਲ ਕਰਨਾ ਚਾਹੁੰਦੇ ਹਨ।"

"ਬਹੁਤ ਅੱਛਾ", ਕਹਿ ਕੇ ਉਹਨੇ ਮੇਰਾ ਹੱਥ ਅਜਿਹੇ ਜੋਸ਼ ਨਾਲ ਘੁੱਟਿਆ ਜੁ ਮੈਂ ਉਹਦੀ ਤਾਕਤ ਉਤੇ ਹੈਰਾਨ ਰਹਿ ਗਿਆ। "ਜਾਪਦਾ ਏ, ਅਫ਼ਗਾਨਿਸਤਾਨ ਰਹਿ ਕੇ ਆਏ ਹੋ।"

"ਤੁਹਾਨੂੰ ਕਿਸ ਦੱਸਿਆ ਏ ?" ਮੈਂ ਇਕ ਕਮਾਲ ਹੈਰਾਨਗੀ ਵਿਚ ਪੁੱਛਿਆ।

"ਔਹ, ਇਹ ਤਾਂ ਬੜੀ ਸਾਧਾਰਨ ਗੱਲ ਹੈ – ਹਾਂ – ਪਰ ਕੀ ਤੁਸੀ ਇਸ ਨਵੇਂ ਤਜਰਬੇ ਦੇ ਗੁਣਾਂ ਤੋਂ ਵੀ ਜਾਣੂ ਹੋ ਕਿ ਨਹੀਂ ?"

"ਵਿਗਿਆਨਕ ਨੁਕਤਾ ਨਿਗਾਹ ਵਿਚ ਤਾਂ ਇਹ ਤੁਹਾਡਾ ਤਜਰਬਾ ਜ਼ਰੂਰ ਹੀ ਦਿਲਚਸਪ ਹੋਵੇਗਾ, ਪਰ ਅਮਲੀ......" ਮੈਂ ਕਿਹਾ।

"ਵਾਹ, ਅਮਲੀ ਤੌਰ ਤੇ ਹੀ ਤਾਂ ਇਹ ਗੁਣਦਾਇਕ ਹੈ। ਕੀ ਤੁਸੀ ਨਹੀਂ ਜਾਣਦੇ ਲਹੂ ਦੇ ਪੁਰਾਣੇ ਨਿਸ਼ਾਨ ਪਰਖਣ ਲਈ ਦੁਨੀਆ ਵਿਚ ਅਜ ਦਿਨ ਤੋੜੀ ਇਸ ਤੋਂ ਵਧ ਸਹੀ ਤਜਰਬਾ ਹੋਰ ਕੋਈ ਵੀ ਸਾਇੰਸਦਾਨ ਨਹੀਂ ਕਰ ਸਕਿਆ। ਆਓ ਮੈਂ ਤੁਹਾਨੂੰ ਦੱਸਾਂ।"

ਇਹ ਕਹਿ ਕੇ ਉਹ ਮੈਨੂੰ ਮੇਰੇ ਕੋਟ ਦੀ ਕਾਲਰੋਂ ਪਕੜ ਕੇ ਆਪਣੇ ਮੇਜ਼ ਕੋਲ ਧਰੂ ਲੈ ਗਿਆ, "ਹੁਣ ਮੈਨੂੰ ਥੋੜੇ ਜਿੰਨੇ ਤਾਜ਼ੇ ਲਹੂ ਦੀ ਲੋੜ ਹੈ।" ਇਹ ਕਹਿੰਦਿਆਂ ਹੀ ਉਹਨੇ ਆਪਣੀ ਚੀਚੀ ਉਂਗਲ ਦੇ ਪੋਟੇ ਵਿਚ ਇਕ ਵੱਡੀ ਸਾਰੀ ਸੂਈ ਖੋਭ ਕੇ ਦੋ ਚਾਰ ਟੇਪੇ ਖ਼ੂਨ ਦੇ ਕੱਢ ਲਏ, "ਲਓ, ਇਹ ਲਹੂ ਹੁਣ ਮੈਂ ਪਾਣੀ ਦੇ ਇਸ ਗਲਾਸ ਵਿਚ ਹਲ ਕਰ ਦੇਂਦਾ ਹਾਂ। ਵੇਖੋ ਲਹੂ ਦੇ ਤੁਪਕੇ ਪਾਣੀ ਵਿਚ ਹਲ ਹੋ ਗਏ ਹਨ ਅਤੇ ਹੁਣ ਇੰਜ ਦਿਸਦਾ ਹੈ ਜਿਵੇਂ ਕਿ ਇਹ ਨਿਰਾ ਪੁਰਾ ਨਿਰੋਲ ਪਾਣੀ ਦਾ ਹੀ ਗਲਾਸ

ਹੋਵੇ, ਪਰ ਨਹੀਂ, ਤੁਸੀ ਹੁਣੇ ਹੀ ਵੇਖ ਲਓਗੇ ਜੋ ਇਹ ਨਿਰਾ ਪੁਰਾ ਪਾਣੀ ਹੀ ਨਹੀਂ।" ਇਤਨਾ ਕੁਝ ਕਹਿ ਕੇ ਉਹਨੇ ਇਕ ਦੋ ਕਤਰੇ ਉਸ ਨਵੀਂ ਚੀਜ਼ ਦੇ ਪਾਣੀ ਦੇ ਉਸ ਗਲਾਸ ਵਿਚ ਹਲ ਕਰ ਦਿੱਤੇ ਅਤੇ ਤੁਪਕਿਆਂ ਦਾ ਪਾਣੀ ਵਿਚ ਪੈਣਾ ਹੀ ਸੀ ਜੁ ਉਹਦਾ ਰੰਗ ਘਸਮੈਲਾ ਹੋ ਗਿਆ ਅਤੇ ਥੋੜੀ ਜਿੰਨੀ ਰੱਤੀ ਚੀਜ਼ ਵੀ ਗਲਾਸ ਦੇ ਥੱਲੇ ਤੇ ਬਹਿ ਗਈ।

"ਹਾ ਹਾ, ਏਸ ਬਾਬਤ ਹੁਣ ਤੁਹਾਡੀ ਕੀ ਰਾਏ ਹੈ।" ਉਹ ਬੱਚਿਆਂ ਵਾਂਗ ਤੌੜੀਆਂ ਮਾਰ ਕੇ ਖੁਸ਼ ਹੋ ਰਿਹਾ ਸੀ।

"ਇਹ ਤਜਰਬਾ ਤਾਂ ਅਸਲੋਂ ਹੀ ਬੜਾ ਲਾਭਦਾਇਕ ਸਾਬਤ ਹੋਵੇਗਾ।"

"ਲਾਭਦਾਇਕ ! ਇਹਨੇ ਤਾਂ ਕਮਾਲ ਕਰ ਵਖਾਣੇ ਹਨ, ਪੁਰਾਣੇ ਤਜਰਬੇ ਸਭ ਅਧੂਰੇ ਸਨ, ਜੇ ਇਹ ਤਜਰਬਾ ਅੱਜ ਤੋਂ ਕੁਝ ਸਾਲ ਪਹਿਲੇ ਹੋਇਆ ਹੁੰਦਾ ਤਾਂ ਹਜ਼ਾਰਾਂ ਹੀ ਉਹ ਕਾਤਲ ਫਾਂਸੀ ਲਟਕੇ ਹੋਏ ਹੁੰਦੇ ਜਿਹੜੇ ਹੁਣ ਬਿਲਾ ਖ਼ੌਫ ਗਲੀ ਬਜ਼ਾਰਾਂ ਵਿਚ ਫਿਰ ਰਹੇ ਨਜ਼ਰ ਆ ਰਹੇ ਹਨ।"

"ਬੇਸ਼ਕ"

"ਤੁਸੀ ਨਿਤ ਵੇਖਦੇ ਹੋ, ਕਤਲ ਹੋ ਜਾਂਦਾ ਹੈ, ਪਰ ਕਾਤਲ ਦੀ ਕੋਈ ਸੂਹ ਨਹੀਂ ਲਗਦੀ। ਕਤਲ ਹੋਣ ਤੋਂ ਕਿੰਨਿਆਂ ਮਹੀਨਿਆਂ ਮਗਰੋਂ ਪੁਲਸ ਕਿਸੇ ਆਦਮੀ ਨੂੰ ਸ਼ੁਬ੍ਹੇ ਵਿਚ ਪਕੜ ਲੈਂਦੀ ਹੈ, ਉਹਦੇ ਕਪੜਿਆਂ ਦੀ ਤਲਾਸ਼ੀ ਲਈ ਜਾਂਦੀ ਹੈ, ਉਹਦੇ ਕਿਸੇ ਇਕ ਅੱਧ ਕਪੜੇ ਉਤੇ ਘਸਮੈਲੇ ਦਾਗਾਂ ਦੇ ਕਈ ਇਕ ਪੁਰਾਣੇ ਨਿਸ਼ਾਨ ਮਿਲਦੇ ਹਨ। ਹੁਣ ਕੀ ਉਹ ਦਾਗ਼ ਲਹੂ ਦੇ ਹਨ ਜਾਂ ਚਿੱਕੜ ਦੇ ? ਫਲਾਂ ਦੇ ਰਸ ਦੇ ਨੇ ਜਾਂ ਕਿਸੇ ਹੋਰ ਹੀ ਚੀਜ਼ ਦੇ ? ਕੁਝ ਪਤਾ ਨਹੀਂ ਲਗਦਾ, ਪੁਲਸ ਲਈ ਉਹਨਾਂ ਦਾਗਾਂ

ਦੀ ਅਸਲੀਅਤ ਲੱਭਣੀ ਅਸੰਭਵ ਹੋ ਜਾਂਦੀ ਸੀ, ਪਰ ਮੇਰੇ ਤਜਰਬੇ ਨੇ ਇਹ ਸਭ ਔਕੜਾਂ ਹੁਣ ਦੂਰ ਕਰ ਦੇਣੀਆਂ ਨੇ।"

"ਮੈਂ ਤੁਹਾਨੂੰ ਏਸ ਤਜਰਬੇ ਦੀ ਸਫ਼ਲਤਾ ਲਈ ਵਧਾਈ ਪੇਸ਼ ਕਰਦਾ ਹਾਂ।"

"ਜੇ ਇਹ ਤਜਰਬਾ ਕੁਝ ਵਰ੍ਹੇ ਪਹਿਲੋਂ ਹੋਇਆ ਹੁੰਦਾ," ਉਹ ਮੇਰੀ ਗੱਲ ਦਾ ਖ਼ਿਆਲ ਨਾ ਕਰਦਿਆਂ ਹੋਇਆਂ ਆਪਣੀ ਹੀ ਧੁਨ ਵਿਚ ਕਹੀ ਗਿਆ, "ਤਾਂ ਫਰੈਂਕਫ਼ੋਰਟ ਦਾ ਬਿਚੋਫ਼ ਹੁਣ ਨੂੰ ਚਿਰੋਕਣਾ ਫਾਂਸੀ ਲਗ ਗਿਆ ਹੁੰਦਾ। ਏਸੇ ਤਰ੍ਹਾਂ ਮੇਸਨ ਅਤੇ ਉਸ ਬਦਮਾਸ਼ ਮੁਲਰ ਦਾ ਵੀ ਖ਼ਾਤਮਾ ਹੋ ਗਿਆ ਹੁੰਦਾ, ਅਤੇ ਇਹਨਾਂ ਦੇ ਨਾਲ ਹੀ ਸੈਮਸਨ ਅਤੇ ਲੀਵਿਵਰ ਦੀ ਵੀ ਅਲਖ ਮੁੱਕ ਗਈ ਹੁੰਦੀ।"

"ਤੁਸੀਂ ਤਾਂ ਸਾਰੇ ਹੀ ਬਦਮਾਸ਼ਾਂ ਦੇ ਨਾਂ ਨੋਟ ਕੀਤੇ ਹੋਏ ਜਾਪਦੇ ਹਨ", ਮੈਂ ਹੱਸ ਕੇ ਕਿਹਾ।

"ਹਾਂ, ਤੇ ਇਹ ਕੋਈ ਝੂਠ ਤਾਂ ਨਹੀਂ" ਸ਼ਰਲਕ ਹੋਮਜ਼ ਨੇ ਆਪਣੀ ਚੀਚੀ ਦੇ ਪੋਟੇ ਤੇ ਇਕ ਨਿੱਕੀ ਜਿਹੀ ਕਾਗਜ਼ੀ ਲਾਂਦਿਆਂ ਹੋਇਆਂ ਕਿਹਾ, "ਮੈਨੂੰ ਆਮ ਕਰ ਕੇ ਜ਼ਹਿਰੀਲੀਆਂ ਦਵਾਈਆਂ ਨਾਲ ਹੀ ਬਹੁਤਾ ਵਾਸਤਾ ਹੈ ਅਤੇ ਏਸ ਕਰ ਕੇ ਮੈਨੂੰ ਰਤਾ ਹੁਸ਼ਿਆਰ ਰਹਿਣਾ ਬਣਦਾ ਹੈ" ਉਹਨੇ ਮੇਰੀ ਵਲ ਮੂੰਹ ਕਰ ਕੇ ਹਸਦਿਆਂ ਹੋਇਆਂ ਆਖਿਆ ਅਤੇ ਨਾਲ ਹੀ ਉਹਨੇ ਮੈਨੂੰ ਆਪਣੇ ਹੱਥਾਂ ਦੀਆਂ ਤਲੀਆਂ ਵਿਖਾਈਆਂ। ਮੈਂ ਡਿੱਠਾ ਉਹ ਦੋਵੇਂ ਹੀ ਰੰਗ ਬਰੰਗੇ ਟਿਪਕਣਿਆਂ ਨਾਲ ਭਰੀਆਂ ਪਈਆਂ ਸਨ।

"ਅਸੀਂ ਤਾਂ ਤੁਹਾਡੇ ਨਾਲ ਕੋਈ ਸੌਦੇ ਦੀ ਗਲ ਕਰਨ ਆਏ ਸੀ" ਸਟੈਮਫ਼ੋਰਡ ਨੇ ਕਿਹਾ। "ਮੇਰੇ ਮਿੱਤਰ ਮਿਸਟਰ ਵਾਟਸਨ ਨੂੰ ਵੀ ਤੁਹਾਡੇ ਵਾਂਗ ਕਿਸੇ ਸੋਹਣੇ ਅਤੇ ਸਸਤੇ ਜਿਹੇ ਮਕਾਨ

ਦੀ ਲੋੜ ਹੈ।

ਸ਼ਰਲਕ ਹੋਮਜ਼ ਨੇ ਉਪਰੋਕਤ ਗਲ ਸੁਣ ਕੇ ਦਿਲੀ ਖ਼ੁਸ਼ੀ ਮਨਾਈ ਜਾਪੀ ਅਤੇ ਮੈਨੂੰ ਕਹਿਣ ਲੱਗਾ, "ਬੇਕਰ ਬਾਜ਼ਾਰ ਵਿਚ ਮੈਂ ਇਕ ਮਕਾਨ ਵੇਖਿਆ ਹੋਇਆ ਹੈ, ਬੜਾ ਹੀ ਚੰਗਾ ਏ, ਪਰ ਤੁਸੀਂ ਇਹ ਤਾਂ ਦੱਸੋ ਤੁਹਾਨੂੰ ਤੇਜ਼ ਤਮਾਕੂ ਤੋਂ ਤਾਂ ਨਫ਼ਰਤ ਨਹੀਂ ?"

"ਸਗੋਂ ਮੈਂ ਤਾਂ ਆਪ ਤੇਜ਼ ਪੀਂਦਾ ਹਾਂ।"

"ਬਹੁਤ ਚੰਗਾ, ਮੈਨੂੰ ਆਮ ਕਰ ਕੇ ਤਜਰਬੇ ਕਰਨ ਦਾ ਬੜਾ ਸ਼ੌਕ ਹੈ, ਏਸ ਗਲ ਦੀ ਤਾਂ ਤੁਸੀਂ ਕੋਈ ਤਕਲੀਫ ਨਹੀਂ ਮਨਾਓਗੇ ?"

"ਬਿਲਕੁਲ ਨਹੀਂ।"

"ਅੱਛਾ – ਮੈਂ ਤੁਹਾਨੂੰ ਨਾਲ ਲਗਦੇ ਆਪਣੀਆਂ ਹੋਰ ਵੀ ਕਮਜ਼ੋਰੀਆਂ ਦਸ ਦਿਆਂ – ਕਦੇ ਕਦੇ ਮੋਨ ਵੀ ਧਾਰ ਲੈਂਦਾ ਹਾਂ, ਅਤੇ ਫੇਰ ਮੈਂ ਕਈ ਕਈ ਦਿਨਾਂ ਤੋੜੀ ਜ਼ਬਾਨ ਨਹੀਂ ਹਿਲਾਂਦਾ, ਇਹੋ ਜਿਹੇ ਵੇਲੇ ਮੈਨੂੰ ਬੁਲਾਉਣਾ ਨਹੀਂ, ਮੈਂ ਆਪੇ ਹੀ ਠੀਕ ਹੋ ਜਾਇਆ ਕਰਦਾ ਹਾਂ। ਚੰਗਾ ਹੁਣ ਤੁਸੀਂ ਵੀ ਆਪਣੀਆਂ ਕਮ-ਜ਼ੋਰੀਆਂ ਦਸ ਦਿਓ।"

ਮੈਨੂੰ ਇਹ ਗਲ ਸੁਣ ਕੇ ਹਾਸੀ ਆ ਗਈ।

"ਚੰਗਾ, ਇਕ ਤਾਂ ਮੈਨੂੰ ਕੁੱਤੇ ਰੱਖਣ ਦਾ ਬੜਾ ਸ਼ੌਕ ਏ, ਦੂਜੇ ਮੈਨੂੰ ਕਿਸੇ ਕਿਸਮ ਦਾ ਵੀ ਸ਼ੋਰ ਨਹੀਂ ਸੁਖਾਉਂਦਾ – ਮੈਂ ਇਕ ਬੜਾ ਹੀ ਸੁਸਤ ਤਬੀਅਤ ਆਦਮੀ ਹਾਂ, ਪਰ ਜੀ ਲੱਗੇ ਤਾਂ ਕਦੇ ਕਦੇ ਅੱਧੀ ਰਾਤ ਤੋਂ ਹੀ ਉਠ ਬੈਠਦਾ ਹਾਂ।"

"ਤੁਹਾਨੂੰ ਮੇਰੇ ਵਾਇਲਨ ਵਜਾਉਣ ਤੇ ਤਾਂ ਕੋਈ ਉਜ਼ਰ ਨਹੀਂ ਹੋਵੇਗਾ", ਉਹਨੇ ਇਕ ਅਜੀਬ ਹੀ ਤੀਬਰਤਾ ਨਾਲ ਮੈਥੋਂ ਪੁੱਛਿਆ।

"ਇਹ ਸਭ ਕੁਝ ਵਜਾਉਣ ਵਾਲੇ ਉਤੇ ਨਿਰਭਰ ਹੈ। ਜੇ ਵਜੰਤਰੀ ਚੰਗਾ ਹੋਵੇ ਤਾਂ ਰਾਗ ਜਿਹੀ ਕੋਈ ਚੀਜ਼ ਨਹੀਂ, ਪਰ ਜੇ........ ।"

"ਚੰਗਾ, ਚੰਗਾ, ਤਾਂ ਫਿਰ ਇਕੱਠਿਆਂ ਰਹਿਣ ਵਾਲੀ ਗੱਲ ਪੱਕੀ ਹੀ ਸਮਝੋ।"

"ਫੇਰ ਮਕਾਨ ਕਦੋਂ ਵੇਖਣਾ ਹੈ ?"

"ਕੱਲ੍ਹ ਦੁਪਹਿਰਾਂ ਨੂੰ"

"ਬਹੁਤ ਚੰਗਾ, ਕੱਲ੍ਹ ਮੈਂ ਤੁਹਾਨੂੰ ਠੀਕ ਦੁਪਹਿਰਾਂ ਵੇਲੇ ਸਦ ਲੈ ਚੱਲਾਂਗਾ।"

ਇਤਨੀਆਂ ਗੱਲਾਂ ਕਰ ਅਸੀਂ ਉਹਨੂੰ ਉਥੇ ਹੀ ਕੰਮ ਵਿਚ ਰੁੱਝਾ ਛੱਡ ਕੇ ਆਪ ਵਾਪਸ ਆ ਗਏ – "ਪਰ ਮਿੱਤਰ ਵਾਟਸਨ," ਮੈਂ ਰਾਹ ਵਿਚ ਆਪਣੇ ਦੋਸਤ ਨੂੰ ਯਕਲਖਤੇ ਹੀ ਖੜਾ ਕਰ ਕੇ ਪੁੱਛਿਆ, "ਇਹ ਤਾਂ ਦੱਸੋ, ਉਹਨੂੰ ਇਹ ਗੱਲ ਕਿਵੇਂ ਪਤਾ ਲਗੀ ਜੋ ਮੈਂ ਅਫ਼ਗਾਨਿਸਤਾਨ ਵੀ ਰਹਿ ਆਇਆ ਹਾਂ।"

ਮੇਰੇ ਮਿੱਤਰ ਨੇ ਇਕ ਬੜੀ ਭੇਤ ਭਰੀ ਹਾਸੀ ਹਸ ਕੇ ਕਿਹਾ, "ਇਹੋ ਹੀ ਗੱਲਾਂ ਤਾਂ ਮੈਨੂੰ ਅਜ ਤੋੜੀ ਸਮਝ ਨਹੀਂ ਪਈਆਂ।"

"ਚੰਗਾ, ਫੇਰ ਮੈਂ ਆਪ ਹੀ ਸਮਝਾਂਗਾ।"

"ਹਾਂ, ਹਾਂ, ਜ਼ਰੂਰ, ਲਓ ਮੈਂ ਤਾਂ ਹੁਣ ਜਾਂਦਾ ਹਾਂ, ਗੁਡ-ਬਾਈ"

ਮੈਂ ਉਹਦੇ ਨਾਲ ਹਥ ਮਿਲਾ ਕੇ ਰਾਹ ਵਿਚ ਆਪਣੇ ਨਵੇਂ ਮਿੱਤਰ ਦਾ ਹਸਬ ਨਸਬ ਵਿਚਾਰਦਾ ਹੋਇਆ ਵਾਪਸ ਆਪਣੇ ਹੋਟਲ ਵਿਚ ਮੁੜ ਆਇਆ।

# ੨

ਅਗਲੇ ਦਿਨ ਅਸੀਂ ਠੀਕ ਦੁਪਹਿਰਾਂ ਵੇਲੇ ਨੀਅਤ ਥਾਂ ਤੇ ਇਕੱਠੇ ਹੋ ਕੇ ਆਪਣਾ ਨਵਾਂ ਮਕਾਨ ਵੇਖਣ ਲਈ ਬੇਕਰ ਬਜ਼ਾਰ ਦੇ ੨੨੨ ੳ ਨੰਬਰ ਦੇ ਮਕਾਨ ਵਿੱਚ ਜਾ ਵੜੇ -- ਮਕਾਨ ਵਿੱਚ ਨਹਾਣ, ਧੋਣ, ਰਸੋਈ ਆਦਿ ਦਾ ਹਰੇਕ ਤਰ੍ਹਾਂ ਦਾ ਆਰਾਮ ਸੀ ਅਤੇ ਸੋਹਣੀ ਤਰ੍ਹਾਂ ਸਜਾਏ ਹੋਏ ਦੋ ਚਾਰ ਛੋਟੇ ਛੋਟੇ ਕਮਰਿਆਂ ਤੋਂ ਇਲਾਵਾ ਬੈਠਣ ਵਾਲਾ ਹਵਾਦਾਰ ਇਕ ਵੱਡਾ ਕਮਰਾ ਵੀ ਚੰਗੀ ਸਫ਼ਾਈ ਨਾਲ ਸਜਾਇਆ ਹੋਇਆ ਸੀ – ਮਕਾਨ ਦੀ ਬਣਤ ਬਣਾਉ ਅਤੇ ਸਜ ਸਜਾਵਟ ਸਾਡੇ ਠੀਕ ਪਸੰਦ ਆ ਗਈ। ਅਸਾਂ ਬਿਨਾ ਕਿਸੇ ਹੋਰ ਢਿਲ ਮਿਸ ਦੇ ਮਕਾਨ ਦਾ ਕਰਾਇਆ-ਨਾਮਾ ਲਿਖ ਕੇ ਮਾਲਕ ਦੇ ਹਵਾਲੇ ਕੀਤਾ ਅਤੇ ਆਪ ਅਸੀਂ ਉਸੇ ਸ਼ਾਮ ਨੂੰ ਹੀ ਆਪਣਾ ਆਪਣਾ ਅਸਬਾਬ ਢੋ ਕੇ ਆਪਣਿਆਂ ਆਪ-ਣਿਆਂ ਕਮਰਿਆਂ ਵਿਚ ਲਿਆ ਰਖਿਆ।

ਦੋ ਚਾਰ ਦਿਨ ਇਕੱਠਿਆਂ ਰਹਿਣ ਮਗਰੋਂ ਮੈਂ ਡਿਠਾ ਜੋ ਸ਼ਰਲਕ ਹੋਮਜ਼ ਜਿਵੇਂ ਕਿ ਮੈਨੂੰ ਮੇਰੇ ਮਿੱਤਰ ਸਟੈਮਫੋਰਡ ਨੇ ਡਰਾ ਰੱਖਿਆ ਸੀ ਕਿਸੇ ਤਰ੍ਹਾਂ ਦਾ ਵੀ ਕੋਈ ਭੈੜਾ ਸਾਥ ਨਹੀਂ ਸੀ। ਉਹ ਇਕ ਬੜੇ ਹੀ ਸੰਜੀਦੇ ਸੁਭਾਵ ਦਾ ਮਾਲਿਕ ਸੀ ਅਤੇ ਉਹਦੀਆਂ ਆਦਤਾਂ ਵੀ ਰਜ ਕੇ ਨੇਕ ਸਨ। ਉਹ ਰਾਤ ਨੂੰ ਹਮੇਸ਼ਾਂ ਦਸ ਵਜੇ ਤੋਂ ਪਹਿਲੋਂ ਸੌਂ ਜਾਂਦਾ ਅਤੇ ਸਵੇਰ ਨੂੰ ਸਦਾ ਸਾਜਰੇ ਉਠ ਪੈਂਦਾ

ਸੀ। ਦਿਨ ਉਹਦੇ ਕਦੇ ਤਾਂ ਕੈਮੀਕਲ ਲੈਬਾਰਟਰੀ ਵਿੱਚ ਤਜਰਬੇ ਕਰਦਿਆਂ ਗੁਜ਼ਰਦੇ, ਕਦੇ ਉਹ ਔਪਰੇਸ਼ਨ ਵਾਲੇ ਕਮਰੇ ਵਿੱਚ ਚੀਰ ਫਾੜ ਕਰਦਾ ਰਹਿੰਦਾ, ਅਤੇ ਕਦੇ ਕਦਾਈਂ ਉਹ ਸ਼ਹਿਰ ਦੇ ਗਲੀ ਬਾਜ਼ਾਰ ਹੀ ਕੱਛ ਆਂਵਦਾ। ਮੈਂ ਵੇਖਿਆ ਉਹ ਇਕ ਬੜਾ ਹੀ ਅਣਥੱਕ ਆਦਮੀ ਸੀ, ਪਰ ਉਹਦੀ ਤਬੀਅਤ ਦੇ ਉਤਰਾਉ ਚੜ੍ਹਾਉ ਬੜੇ ਨਿਆਰੇ ਸਨ। ਜਦੋਂ ਉਹ ਆਪਣੇ ਕਿਸੇ ਕੰਮ ਵਿਚ ਜੁੱਟ ਪੈਂਦਾ ਉਹਨੂੰ ਨੀਂਦ, ਭੁੱਖ, ਆਰਾਮ ਸਭ ਕੁਝ ਭੁੱਲ ਜਾਂਦਾ ਅਤੇ ਜਦੋਂ ਉਹਨੂੰ ਆਲਸ ਦਾ ਚੱਕਰ ਚੜ੍ਹਦਾ ਫੇਰ ਤਾਂ ਉਹ ਸਾਰਾ ਸਾਰਾ ਦਿਨ ਅਤੇ ਸਾਰੀ ਸਾਰੀ ਰਾਤ ਹਾਲ ਕਮਰੇ ਵਿੱਚ ਪਏ ਸੋਫੇ ਤੇ ਲੇਟਿਆਂ ਹੀ ਗੁਜ਼ਾਰ ਦਿਆ ਕਰਦਾ – ਇਹੋ ਜਿਹੇ ਸਮੇਂ ਉਹਨੂੰ ਘੰਟਿਆਂ ਬੱਧੀ ਅਹਿੱਲ ਅਤੇ ਅਵਾਕ ਪਏ ਰਹਿੰਦਿਆਂ ਵੇਖ, ਮੈਨੂੰ ਉਹਦੀਆਂ ਡੋਰੇਦਾਰ ਚੜ੍ਹੀਆਂ ਅੱਖੀਆਂ ਤੋਂ ਸਹਿਜੇ ਹੀ ਸ਼ੱਕ ਹੋ ਜਾਂਦਾ ਜੋ ਉਹ ਜ਼ਰੂਰ ਹੀ ਕਿਸੇ ਨਾ ਕਿਸੇ ਨਸ਼ੇ ਦਾ ਸੇਵਨੀਯ ਸੀ। ਪਰ ਇਹ ਅਸਲੀਅਤ ਨਹੀਂ ਸੀ ਕਿਉਂ ਜੋ ਉਹ ਆਦਤਾਂ ਦਾ ਬੜਾ ਹੀ ਸੁੱਚਾ ਸੀ, ਅਤੇ ਉਹ ਯਕੀਨਨ ਹੀ ਇਕ ਨਮੂਨੇ ਦਾ ਸ਼ਹਿਰੀ ਸੀ।

ਜਿਉਂ ਜਿਉਂ ਦਿਨ ਬੀਤਦੇ ਗਏ, ਸਾਡਾ ਆਪੋ ਵਿੱਚ ਮੇਲ ਵਧਦਾ ਗਿਆ, ਹੱਤਾਕਿ ਅਸੀਂ ਇਕ ਦੂਜੇ ਦੇ ਬਿਲਕੁਲ ਹੀ ਨੇੜੇ ਹੋ ਗਏ – ਮੈਨੂੰ ਉਹਦੀਆਂ ਕਈ ਕੁ ਹੋਰ ਚੰਗੀਆਂ ਸਿਫਤਾਂ ਦਾ ਗਿਆਨ ਹੋ ਗਿਆ – ਉਹ ਕੱਦ ਦਾ ਕੋਈ ਛੇ ਸਵਾ ਛੇ ਫੁਟ ਲੰਮਾ ਸੀ ਪਰ ਸਰੀਰ ਦਾ ਪਤਲਾ ਹੋਣ ਕਰਕੇ ਉਹ ਆਪਣੇ ਅਸਲੀ ਕੱਦ ਨਾਲੋਂ ਹੋਰ ਵੀ ਲੰਮੇਰਾ ਜਾਪਦਾ ਸੀ। ਉਹਦੇ ਨੈਣ ਬੜੇ ਤੇਜ਼ ਸਨ ਅਤੇ ਉਹ ਹਰ ਸ਼ੈ ਦੀ ਅਸਲੀਅਤ ਉਹਨੂੰ ਵਿੰਹਦਿਆਂ ਸਾਰ ਹੀ ਭਾਂਪ ਲੈਂਦੇ ਸਨ – ਉਹਦੇ ਸ਼ਿਕਰੇ ਵਾਂਗ

ਮੁੜੇ ਹੋਏ ਲੰਮੇ ਨਕ ਅਤੇ ਉਹਦੀ ਠੋਡੀ ਦੀ ਗੋਲਾਈ ਵੇਖ ਕੇ ਇਹੋ ਪਰਭਾਵ ਪੈਂਦਾ ਸੀ ਜੋ ਸ਼ਰਲਕ ਹੋਮਜ਼ ਇਕ ਪੱਕੇ ਇਰਾਦੇ ਅਤੇ ਚੇਤਨ ਬੁੱਧੀ ਦਾ ਮਾਲਕ ਸੀ। ਕੰਮ ਕਰ ਕੇ ਭਾਵੇਂ ਉਹਦੇ ਹਥ ਖੌਰੇ ਹੋਏ ਹੋਏ ਸਨ ਤਾਂ ਵੀ ਉਹਦੀਆਂ ਲੰਮੀਆਂ ਉਂਗਲਾਂ ਜਦੋਂ ਵਾਇਲਿਨ ਦੀਆਂ ਤਾਰਾਂ ਤੇ ਇਕ ਕਮਾਲ ਉਸਤਾਦੀ ਨਾਲ ਹੇਠ ਉੱਪਰ ਫਿਰਦੀਆਂ ਤਾਂ ਰਾਗ ਨਾਚ ਦਾ ਇਕ ਅਜੀਬ ਹੀ ਸਮਾਂ ਬੱਝ ਜਾਂਦਾ ਸੀ।

ਇਕ ਗਲ ਮੈਨੂੰ ਅਜੇ ਵੀ ਸਮਝ ਨਾ ਪਈ। ਉਹ ਇਹ ਜੋ ਉਹ ਕੰਮ ਕੀ ਕਰਦਾ ਸੀ – ਇਹਦੇ ਵਿਚ ਸ਼ਕ ਨਹੀਂ ਜੋ ਕਦੇ ਕਦੇ ਉਹ ਮੈਨੂੰ ਕੋਈ ਇਕ ਅੱਧੀ ਗਲ ਕਰ ਦਸ ਕੇ ਚਕ੍ਰਿਤ ਕਰ ਦਿਆ ਕਰਦਾ ਪਰ ਮੈਂ ਇਹ ਵੇਖ ਕੇ ਫੇਰ ਹੈਰਾਨ ਹੋ ਜਾਂਦਾ ਜੋ ਕਈਆਂ ਗੱਲਾਂ ਬਾਬਤ ਉਹਨੂੰ ਰਤਾ ਜਿੰਨੀ ਵੀ ਵਾਕਫ਼ੀਅਤ ਨਹੀਂ ਸੀ। ਸਮਕਾਲੀ ਸਾਹਿਤ ਫ਼ਿਲਸਫ਼ਾ, ਅਤੇ ਨੀਤੀ ਬਾਬਤ ਤਾਂ ਉਹਨੂੰ ਕੁਝ ਵੀ ਨਹੀਂ ਪਤਾ ਸੀ – ਹੋਰ ਤਾਂ ਹੋਰ ਉਹਨੂੰ ਇਤਨਾ ਵੀ ਤਾਂ ਨਹੀਂ ਸੀ ਪਤਾ ਜੋ ਧਰਤੀ ਸੂਰਜ ਦੇ ਦਵਾਲੇ ਭੌਂਦੀ ਹੈ ਜਾਂ ਸੂਰਜ ਧਰਤੀ ਦੇ। ਅਤੇ ਇਕ ਦਿਨ ਜਦੋਂ ਗੱਲਾਂ ਗੱਲਾਂ ਵਿਚ ਉਹਨੇ ਉਪਰੋਕਤ ਆਮਫਹਿਮ ਗੱਲ ਤੋਂ ਵੀ ਲਾ-ਇਲਮੀ ਜ਼ਾਹਿਰ ਕੀਤੀ ਤਾਂ ਮੈਂ ਆਪਣੀ ਹੈਰਾਨਗੀ ਨੂੰ ਕੋਸ਼ਿਸ਼ ਕਰਨ ਦੇ ਬਾਵਜੂਦ ਨਾ ਲੁਕਾ ਸਕਿਆ –

"ਤੁਸੀਂ ਮੇਰੀ ਉਪਰੋਕਤ ਅਗਿਆਨਤਾ ਤੋਂ ਹੈਰਾਨ ਹੋ ਗਏ ਜਾਪਦੇ ਹੋ," ਉਹਨੇ ਮੁਸਕਰਾ ਕੇ ਕਿਹਾ, "ਪਰ ਮੈਂ ਤੁਹਾਨੂੰ ਦੱਸਾਂ ਜੁ ਏਸ ਗਲ ਨੂੰ ਜਿਥੋਂ ਤੋੜੀ ਕਿ ਮੈਥੋਂ ਹੋ ਸਕਿਆ ਮੈਂ ਹੁਣ ਵੀ ਭੁਲ ਜਾਣ ਦੀ ਹੀ ਕੋਸ਼ਿਸ਼ ਕਰਾਂਗਾ"

"ਭੁੱਲ ਜਾਣ ਦੀ!"

"ਹਾਂ ਜੀ," ਉਹਨੇ ਆਪਣੀ ਵਿਚਾਰ ਨੂੰ ਵਿਸਥਾਰ ਦੇਂਦਿਆਂ ਹੋਇਆਂ ਕਿਹਾ, "ਮੇਰੇ ਖ਼ਿਆਲ ਅਨੁਸਾਰ ਆਦਮੀ ਦਾ ਦਿਮਾਗ਼ ਇਕ ਖ਼ਾਲੀ ਅਲਮਾਰੀ ਵਾਂਗ ਹੈ, ਤੇ ਆਦਮੀ ਏਸ ਅਲਮਾਰੀ ਨੂੰ ਜ਼ਿੰਦਗੀ ਵਿਚ ਜਿਹੋ ਜਿਹੇ ਸਾਮਾਨ ਨਾਲ ਉਹਦਾ ਦਿਲ ਕਰੇ ਭਰ ਲਵੇ -- ਹੁਣ ਇਕ ਬੇਵਕੂਫ਼ ਪੁਰਸ਼ ਆਪਣੀ ਦਿਮਾਗ਼ੀ ਅਲ-ਮਾਰੀ ਨੂੰ ਹਰੇਕ ਮੰਦੀ ਚੰਗੀ ਗੱਲ ਨਾਲ ਭਰ ਲਏਗਾ ਜਿਸ ਦਾ ਨਤੀਜਾ ਇਹ ਹੋਵੇਗਾ ਕਿ ਜਦੋਂ ਉਹਦਾ ਦਿਮਾਗ਼ ਨਿਕ ਸੁਕ ਨਾਲ ਭਰ ਜਾਵੇਗਾ ਤਾਂ ਫੇਰ ਉਹਦੇ ਵਿਚ ਕੋਈ ਹੋਰ ਨਵੀਂ ਜਾਂ ਲਾਭ-ਦਾਇਕ ਗੱਲ ਨਹੀਂ ਸਮਾ ਸਕੇਗੀ, ਪਰ ਇਕ ਸਿਆਣਾ ਆਦਮੀ ਆਪਣੇ ਦਿਮਾਗ਼ ਵਿਚ ਕੇਵਲ ਉਹੋ ਚੀਜ਼ਾਂ ਭਰਦਾ ਹੈ, ਜਿਹੜੀਆਂ ਕਿ ਕਿਸੇ ਨਾ ਕਿਸੇ ਸਗੋਂ ਉਹਦੇ ਜੀਵਨ-ਮਨੋਰਥ ਵਿਚ ਸਹਾਈ ਹੋ ਸਕਣ – ਇਹ ਖ਼ਿਆਲ ਫ਼ਜ਼ੂਲ ਹੈ ਕਿ ਦਮਾਗ਼ ਦੀ ਕੋਠੀ ਦੀਆਂ ਕੰਧਾਂ ਲਚਕਦਾਰ ਹਨ ਅਤੇ ਜਿਵੇਂ ਜਿਵੇਂ ਇਹਨੂੰ ਭਰੀ ਜਾਓ, ਇਹ ਵੱਡੀ ਹੁੰਦੀ ਜਾਏਗੀ – ਇਸ ਲਈ ਮੈਂ ਕੋਈ ਗੱਲ ਯਾਦ ਕਰਨ ਤੋਂ ਪਹਿਲੋਂ ਇਹ ਚੰਗੀ ਤਰ੍ਹਾਂ ਵਿਚਾਰ ਲੈਂਦਾ ਹਾਂ ਕਿ ਉਹ ਕੋਈ ਫ਼ਾਲਤੂ ਜਾਂ ਫ਼ਜ਼ੂਲ ਗੱਲ ਤਾਂ ਨਹੀਂ ਹੈ।"

"ਪਰ ਇਹ ਭੂਗੋਲ-ਵਿਦਿਆ ਤਾਂ ਫ਼ਜ਼ੂਲ ਨਹੀਂ" ਮੈਂ ਉਜ਼ਰ ਵਜੋਂ ਕਿਹਾ।

"ਫ਼ਜ਼ੂਲ ਨਹੀਂ ਤਾਂ ਹੋਰ ਕੀ ਏ, ਮੇਰੇ ਲਈ ਤਾਂ ਧਰਤੀ ਭਾਵੇਂ ਸੂਰਜ ਦੁਆਲੇ ਭਵੇਂ ਤੇ ਭਾਵੇਂ ਚੰਦ ਦੁਆਲੇ, ਕਮ-ਅਜ਼-ਕਮ ਮੇਰੇ ਜੀਵਨ ਮਨੋਰਥ ਵਿਚ ਤਾਂ ਕੋਈ ਫ਼ਰਕ ਨਹੀਂ ਆ ਚਲਿਆ।"

ਮੇਰਾ ਦਿਲ ਕੀਤਾ ਜੋ ਗੱਲ ਗੱਲ ਵਿਚ ਹੀ ਉਸ ਵੇਲੇ ਉਸ ਤੋਂ ਉਹਦੀ ਜੀਵਨ-ਕਾਰ ਦਾ ਮਨੋਰਥ ਪੁੱਛਾਂ ਪਰ ਆਦਾਬ ਦੇ ਖ਼ਿਆਲ ਨੇ ਮੈਨੂੰ ਹਟਕ ਦਿੱਤਾ, ਮੈਂ ਉਸ ਤੋਂ ਤਾਂ ਬੇਸ਼ੱਕ ਨਾ ਪੁੱਛਿਆ

ਪਰ ਆਪ ਮੈਂ ਜਿਤਨੀ ਕੁਝ ਕੁ ਮੈਨੂੰ ਉਹਦੇ ਜੀਵਨ ਦੀ ਵਾਕਫ਼ੀਅਤ ਹੋ ਚੁੱਕੀ ਸੀ, ਉਸ ਦੇ ਅਧਾਰ ਤੇ ਹੇਠ ਲਿਖੀ ਫ਼ਹਿਰਿਸਤ ਤਿਆਰ ਕਰ ਕੇ ਕੋਸ਼ਿਸ਼ ਕੀਤੀ ਜੋ ਉਹਦੇ ਜੀਵਨ-ਨਿਸ਼ਾਨੇ ਦੀ ਸਾਰ ਲੱਭਾਂ।

| ਮਜ਼ਮੂਨ | ਸ਼ਰਲਕ ਹੋਮਜ਼ ਦੀ ਲਿਆਕਤ |
|---|---|
| ਸਾਹਿੱਤ ਵਿਦਿਆ ਦਾ ਗਿਆਨ | ਸਿਫ਼ਰ |
| ਫ਼ਿਲਸਫ਼ੇ ,, ,, | ਸਿਫ਼ਰ |
| Astronomy ਭੂਗੋਲ ,, | ਸਿਫ਼ਰ |
| ਨੀਤੀ ਵਿਦਿਆ ਦਾ ਗਿਆਨ | ਮਾਮੂਲੀ |
| Botany ਵਨਸਪਤਿ ,, | ਰਲਗੱਡ, ਜ਼ਹਿਰੀਲਿਆਂ ਜੜੀ ਬੂਟੀਆਂ ਦਾ ਮਾਹਿਰ, ਪਰ ਫਲਾਂ ਫੁੱਲਾਂ ਤੋਂ ਅਗਿਆਨ। |
| Geology ਭੂਗਰਭ ,, | ਅਮਲੀ ਪਰ ਮਹਿਦੂਦ |
| Chemistry ਰਸਾਇਣ | ਬਹੁਤ ਜ਼ਿਆਦਾ |
| Anatomy ਅੰਗ-ਵਿਦਿਆ | ਸਹੀ ਸਹੀ ਪਰ ਉੱਕੜ ਦੁੱਕੜ |
| Sensational ਵਾਰਦਾਤੀ | ਬੇਸ਼ੁਮਾਰ, ਜਾਣੀਦਾ ਹਰੇਕ ਡਾਕੂ ਅਤੇ ਕਾਤਲ ਦੀਆਂ ਕਰਤੂਤਾਂ ਉਹਨੂੰ ਪਤਾ ਸਨ। |

੧੦. ਵਾਇਲਿਨ ਦਾ ਬੜਾ ਚੰਗਾ ਵਜਈਆ ਸੀ।
੧੧. ਪਲੱਥੇ, ਮੁੱਕਾਬਾਜ਼ੀ, ਅਤੇ ਗਤਕੇ ਦਾ ਮਾਹਿਰ ਸੀ।
੧੨. ਅੰਗਰੇਜ਼ੀ ਕਾਨੂੰਨ ਤੋਂ ਚੰਗਾ ਵਾਕਫ਼ ਸੀ।

ਪਰ ਜਿਵੇਂ ਜਿਵੇਂ ਮੈਂ ਫ਼ਹਿਰਿਸਤ ਤਿਆਰ ਕਰਦਾ ਗਿਆ ਉਹਦੇ ਜੀਵਨ ਦਾ ਮਨੋਰਥ ਧੁੰਦਲਾ ਹੁੰਦਾ ਗਿਆ ਅਤੇ ਮੈਨੂੰ ਯਕੀਨ ਹੋ ਗਿਆ ਕਿ ਉਸ ਬੰਦੇ ਦਾ ਜੀਵਨ-ਆਸ਼ਾ ਲੱਭਣਾ ਇਤਨਾ ਹੀ ਅਸੰਭਵ ਸੀ ਜਿਤਨਾ ਕਿ ਉਸ ਦੀ ਚੇਤਨ-ਬੁੱਧੀ ਦਾ ਸਹੀ ਸਹੀ ਅਨੁਮਾਨ ਲਾਣਾ। ਤੇ ਮੈਂ ਉਹ ਫ਼ਹਿਰਿਸਤ ਫਾੜ ਘੱਤੀ।

ਜਦੋਂ ਉਸ ਮਕਾਨ ਵਿਚ ਇਕੱਠੇ ਰਹਿੰਦਿਆਂ ਨੂੰ ਸਾਨੂੰ ਪੂਰਾ ਇਕ ਸਾਤਾ ਬੀਤ ਗਿਆ ਅਤੇ ਏਸ ਸਾਰੇ ਸਮੇਂ ਵਿਚ ਉਹਨੂੰ ਉਹਦਾ ਕੋਈ ਵੀ ਮੇਲੀ ਗੇਲੀ ਮਿਲਣ ਨਾ ਆਇਆ ਤਾਂ ਮੈਨੂੰ ਖ਼ਿਆਲ ਹੋ ਗਿਆ ਕਿ ਮੇਰੇ ਵਾਂਗੂ ਸ਼ਾਇਦ ਲੰਡਨ ਵਿਚ ਉਹਦਾ ਵੀ ਕੋਈ ਦੋਸਤ ਪਿਆਰਾ ਨਹੀਂ ਸੀ। ਪਰ ਮੇਰਾ ਇਹ ਅਨੁਮਾਨ ਅਗਲੇ ਸਾਤੇ ਵਿਚ ਗ਼ਲਤ ਹੋ ਗਿਆ ਕਿਉਂ ਜੋ ਅੱਗੜ ਪਿੱਛੜ ਕਿਤਨੇ ਹੀ ਆਦਮੀ ਆਉਣੇ ਸ਼ੁਰੂ ਹੋ ਗਏ ! ਇਕ ਦਾ ਨਾਂ ਮਿਸਟਰ ਲੈਸਟਰੇਡ ਸੀ। ਉਹ ਪੀਲੇ ਪੀਲੇ ਰੰਗ ਦਾ ਚੂਹੇ-ਮੂੰਹਾ ਆਦਮੀ ਸੀ ਅਤੇ ਹਫਤੇ ਵਿਚ ਉਹ ਕੋਈ ਦੋ ਚਾਰ ਵੇਰ ਜ਼ਰੂਰ ਹੀ ਆਇਆ ਕਰਦਾ – ਇਕ ਦਿਨ ਸਵੇਰ ਸਾਰ ਉਹਨੂੰ ਫ਼ੈਸ਼ਨਦਾਰ ਕਪੜਿਆਂ ਵਾਲੀ ਇਕ ਨੌਜੁਆਨ ਕੁੜੀ ਵੀ ਕੋਈ ਅੱਧੇ ਘੰਟੇ ਲਈ ਮਿਲਣ ਆਈ। ਉਸੇ ਦੁਪਹਿਰ ਨੂੰ ਇਕ ਬੁਢੜਾ ਜਿਹਾ ਵੀ ਉਹਦੇ ਨਾਲ ਢੇਰ ਚਿਰ ਗੱਲਾਂ ਕਰਦਾ ਰਿਹਾ – ਉਸ ਆਦਮੀ ਦਾ ਚਿਹਰਾ ਮੁਹਰਾ ਯਹੂਦੀਆਂ ਵਰਗਾ ਸੀ ਅਤੇ ਉਹ ਬੜਾ ਹੀ ਘਬਰਾਇਆ ਹੋਇਆ ਜਾਪਦਾ ਸੀ – ਉਸ ਤੋਂ ਅਗਲੇ ਦਿਨ ਇਕ ਹੋਰ ਬਜ਼ੁਰਗ ਨੇ ਆ ਦਰਸ਼ਨ ਦਿੱਤੇ ਅਤੇ ਇਕ ਅੱਧ ਦਿਨ ਮਗਰੋਂ ਰੇਲ ਦਾ ਕੁਲੀ ਵੀ ਮੇਰੇ ਮਿੱਤਰ ਦਾ ਜਾਣੂ ਪਛਾਣੂ ਨਿਕਲ ਆਇਆ। ਜਦੋਂ ਵੀ ਕੋਈ ਅਜਿਹਾ ਪੁਰਸ਼ ਉਸ ਨੂੰ ਮਿਲਣ ਆਉਂਦਾ ਤਾਂ ਸ਼ਰਲਕ ਹੋਮਜ਼ ਦੀ ਬੇਨਤੀ ਮੰਨ ਕੇ ਮੈਂ ਆਪਣੇ ਕਮਰੇ ਵਿਚ ਚਲੇ ਜਾਇਆ ਕਰਦਾ

ਸਾ। "ਖਿਮਾਂ ਕਰਨੀ," ਉਹ ਕਿਹਾ ਕਰਦਾ, "ਤੁਹਾਨੂੰ ਅਸਲੋਂ ਹੀ ਢੇਰ ਤਕਲੀਫ ਹੁੰਦੀ ਹੈ, ਪਰ ਵੇਖੋ ਨਾ ਕੰਮ ਤੇ ਤੋਰਨਾ ਹੋਇਆ, ਅਤੇ ਇਹ ਮੇਰੇ ਗਾਹਕ ਨੇ।" ਮੇਰਾ ਜੀ ਇਕ ਵੇਰੀ ਫੇਰ ਕੀਤਾ ਕਿ ਉਸ ਤੋਂ ਉਹਦੇ ਜੀਵਨ ਆਸ਼ੇ ਦੀ ਬਾਬਤ ਪੁੱਛਾਂ ਪਰ ਆਦਾਬ ਦੇ ਖ਼ਿਆਲ ਨੇ ਮੈਨੂੰ ਫੇਰ ਹਟਕ ਦਿੱਤਾ – ਮੇਰਾ ਖ਼ਿਆਲ ਹੋ ਗਿਆ ਜੋ ਉਹਦੇ ਏਸ ਤਰ੍ਹਾਂ ਚੁੱਪ ਰਹਿਣ ਦਾ ਮਨੋਰਥ ਮੇਰੇ ਕੋਲੋਂ ਆਪਣਾ ਕੋਈ ਭੇਤ ਲੁਕਾਉਣਾ ਸੀ ਪਰ ਦੋ ਕੁ ਦਿਨਾਂ ਵਿਚ ਹੀ ਸਾਰੀ ਗੱਲ ਖੁੱਲ੍ਹ ਗਈ ਅਤੇ ਉਹਨੇ ਆਪਣੇ ਆਪ ਹੀ ਮੈਨੂੰ ਸਭ ਕੁਝ ਵਿਸਥਾਰ ਨਾਲ ਦੱਸ ਦਿੱਤਾ।

ਮਾਰਚ ਦਾ ਮਹੀਨਾ ਸੀ ਅਤੇ ਮੈਂ ਇਕ ਦਿਨ ਆਪਣੇ ਮਾਮੂਲ ਨਾਲੋਂ ਰਤਾ ਸਵੇਰੇ ਹੀ ਉਠ ਖੜੋਤਾ – ਸ਼ਰਲਕ ਹੋਮਜ਼ ਆਪਣੀ ਹਾਜ਼ਰੀ ਖਾ ਰਿਹਾ ਸੀ ਤੇ ਮੈਂ ਵੀ ਨੌਕਰਾਣੀ ਨੂੰ ਆਪਣੇ ਲਈ ਕੁਝ ਖਾਣ ਪੀਣ ਦਾ ਆਰਡਰ ਦੇ ਕੇ ਸ਼ਰਲਕ ਹੋਮਜ਼ ਨਾਲ ਹੀ ਮੇਜ਼ ਉਤੇ ਬੈਠ ਗਿਆ। ਮੇਜ਼ ਉਤੇ ਬਹੁਤ ਸਾਰੇ ਅਖ਼ਬਾਰ ਅਤੇ ਰਸਾਲੇ ਪਏ ਸਨ, ਮੈਂ ਇਕ ਰਸਾਲਾ ਚੁੱਕ ਕੇ ਉਹਦੇ ਪੱਤਰੇ ਉਲਟਾਉਣ ਲੱਗ ਪਿਆ। ਵਰਕੇ ਉਲਟਾਂਦਿਆਂ ਨੂੰ ਮੇਰੀ ਨਜ਼ਰ ਇਕ ਪੈਨਸਲੀ ਨਿਸ਼ਾਨ ਵਾਲੇ ਲੇਖ ਉਤੇ ਜੁ ਪਈ ਅਤੇ ਮੈਂ ਉਹੀ ਪੜ੍ਹਨ ਲੱਗ ਪਿਆ – "ਪਾਣੀ ਦੇ ਇਕ ਨਿੱਕੇ ਜਿੰਨੇ ਕਤਰੇ ਤੋਂ ਹੀ," ਉਸ ਲੇਖ ਵਿਚ ਲਿਖਿਆ ਸੀ, "ਇਕ ਉਹ ਸਿਆਣਾ ਪੁਰਸ਼ ਕਿ ਜਿਸਦਾ ਦਿਮਾਗ਼ ਸ਼ੁਰੂ ਤੋਂ ਹੀ ਹਰੇਕ ਸ਼ੈ ਨੂੰ ਵੇਖਣ ਪਰਖਣ ਅਤੇ ਨੋਟ ਕਰਨ ਦੀ ਇਕ ਬਾਕਾਇਦਗੀ ਵਿਚ ਪੱਕਾ ਕੀਤਾ ਗਿਆ ਹੋਵੇ, ਇਕ ਵੱਡੇ ਮਹਾਨ ਸਾਗਰ ਦਾ ਘਰ ਵਿਚ ਆਰਾਮ-ਕੁਰਸੀ ਉਤੇ ਲੇਟਿਆਂ ਹੀ ਪੂਰੀ ਤਰ੍ਹਾਂ ਅਨੁਮਾਨ ਲਗਾ ਸਕਦਾ ਹੈ। ਹੋਰਨਾਂ ਹੁਨਰਾਂ ਵਾਂਗੂ ਚੀਜ਼ਾਂ ਨੂੰ ਵੇਖ ਪਰਖ ਕੇ ਉਹਨਾਂ ਵਿਚੋਂ

ਸਹੀ ਨਤੀਜੇ ਕਢ ਲੈਣ ਦੇ ਹੁਨਰ ਵਿਚ ਵੀ ਪੂਰਣਤਾ ਹਾਸਲ ਕੀਤੀ ਜਾ ਸਕਦੀ ਹੈ – ਉਪਰੋਕਤ ਵੰਨਗੀ ਦੇ ਦਿਮਾਗ਼ ਦਾ ਮਾਲਿਕ ਰਾਹ ਜਾਂਦੇ ਦੇ ਬੂਟ, ਬਟਨ, ਆਦਿ ਹੀ ਵੇਖ ਉਸ ਰਾਹੀ ਦੇ ਚਾਲ ਚਲਣ ਦੀ ਪੂਰੀ ਪੂਰੀ ਫ਼ੋਟੋ ਬਣਾ ਸਕਣ ਦੀ ਸਮਰਥਾ ਰਖਦਾ ਹੈ – ਇਕ ਇਕ ਇਸਤ੍ਰੀ ਪੁਰਸ਼ ਦੇ ਹੱਥਾਂ ਪੈਰਾਂ ਦੀਆਂ ਉਂਗ-ਲੀਆਂ ਵਿਚ ਉਹਨਾਂ ਦੇ ਰੁਜ਼ਗਾਰ ਦਾ ਵਸੀਲਾ ਪੋਸ਼ੀਦਾ ਹੁੰਦਾ ਹੈ – ਹਰੇਕ ਦੇ ਕਪੜੇ ਪਾਣ ਦਾ ਵਲ, ਬੂਟ ਦੇ ਫ਼ੀਤੇ ਕੱਸਣ ਦਾ ਢੰਗ, ਪਗ ਬੰਨਣ ਦਾ ਤਰੀਕਾ, ਟੋਪੀ ਰਖਣ ਦਾ ਅੰਦਾਜ਼, ਵੱਖਰਾ ਵੱਖਰਾ ਹੁੰਦਾ ਹੈ । ਇਕ ਸਿਆਣਾ ਪੁਰਸ਼ ਇਹਨਾਂ ਉਪਰੋਕਤ ਅਤੇ ਏਸ ਤੋਂ ਵੀ ਨਿੱਕੀਆਂ ਨਿੱਕੀਆਂ ਗੱਲਾਂ ਤੋਂ ਉਹਨਾਂ ਪਗ ਬੰਨ੍ਹਣ ਵਾਲਿਆਂ ਜਾਂ ਟੋਪੀ ਰਖਣ ਵਾਲਿਆਂ ਆਦਿ ਦੀ ਹਰੇਕ ਹਰਕਤ ਦਾ ਸਹੀ ਸਹੀ ਅਨੁਮਾਨ ਲਾ ਸਕਣ ਦੀ ਅਵਸ਼ਯਕਤਾ ਰਖਦਾ ਹੈ।”

ਮੈਥੋਂ ਉਪਰੋਕਤ ਲੇਖ ਪੂਰਾ ਨਾ ਪੜ੍ਹਿਆ ਜਾ ਸਕਿਆ ਅਤੇ ਦੋ ਚਾਰ ਮਿੰਟਾਂ ਮਗਰੋਂ ਹੀ ਉਹ ਰਸਾਲਾ ਮੇਜ਼ ਉਤੇ ਪਟਕ ਦੇਣ ਤੇ ਮਜਬੂਰ ਹੋ ਗਿਆ।

“ਮੈਂ ਆਪਣੀ ਸਾਰੀ ਉਮਰ ਵਿਚ ਅਜਿਹੀ ਬਕਵਾਸ ਕਦੇ ਨਹੀਂ ਪੜ੍ਹੀ।”

“ਕੀ ਏ ?” ਹੋਮਜ਼ ਨੇ ਪੁੱਛਿਆ।

“ਇਕ ਲੇਖ ਏ”, ਮੈਂ ਆਪਣਾ ਖਾਣਾ ਖਾਂਦਿਆਂ ਹੋਇਆਂ ਕਿਹਾ, ਏਸ ਉਤੇ ਪੈਨਸਲ ਦੇ ਨਿਸ਼ਾਨ ਲੱਗੇ ਹੋਣ ਕਰ ਕੇ ਜਾਪਦਾ ਹੈ ਤੁਸਾਂ ਵੀ ਪੜ੍ਹਿਆ ਹੈ, ਇਹਦੇ ਵਿਚ ਸੰਦੇਹ ਨਹੀਂ ਜੋ ਲਿਖਣ ਦੇ ਢੰਗ ਤੋਂ ਤਾਂ ਇਹੋ ਪਰਤੀਤ ਹੁੰਦਾ ਹੈ ਜੋ ਇਹ ਲੇਖ ਕਿਸੇ ਬੜੇ ਹੀ ਚਤਰ ਦਿਮਾਗ ਦੀ ਰਚਨਾ ਹੈ, ਪਰ ਇਹ ਸਭ ਕੁਝ ਜ਼ਬਾਨੀ

ਜਮ੍ਹਾਂ ਖ਼ਰਚ ਹੀ ਹੈ, ਮੈਂ ਏਸ ਦੇ ਲਿਖਾਰੀ ਨਾਲ ਵੱਡੀ ਤੋਂ ਵੱਡੀ ਸ਼ਰਤ ਲਾਣ ਨੂੰ ਤਿਆਰ ਹਾਂ, ਜੇ ਏਸ ਲੇਖ ਦਾ ਕਰਤਾ ਰੇਲ ਦੇ ਇਕ ਥਰਡ ਕਲਾਸ ਦੇ ਡੱਬੇ ਵਿਚ ਬੈਠੀਆਂ ਸਵਾਰੀਆਂ ਵਿਚੋਂ ਇਕ ਚੌਥਾਈ ਦੇ ਵੀ ਆਪਣੇ ਏਸ ਲੇਖ ਵਿਚ ਕੀਤੇ ਦਾਹਵੇ ਅਨੁ-ਸਾਰ ਕਾਰ ਰੁਜ਼ਗਾਰ ਦਸ ਦੇਵੇ ਤਾਂ ਮੈਂ ਉਹਦੇ ਨਾਲ ਦਸ ਹਜ਼ਾਰ ਰੁਪਏ ਦੀ ਸ਼ਰਤ ਲਾਣ ਨੂੰ ਤਿਆਰ ਹਾਂ।"

"ਤੁਸ਼ੀਂ ਸ਼ਰਤ ਹਾਰ ਜਾਓਗੇ", ਹੋਮਜ਼ ਨੇ ਬੜੇ ਠੰਡੇ ਦਿਲ ਨਾਲ ਕਿਹਾ, "ਅਤੇ ਜਿਥੋਂ ਤੋੜੀ ਏਸ ਲੇਖ ਦੀ ਗੱਲ ਹੈ, ਇਹ ਮੇਰਾ ਲਿਖਿਆ ਹੋਇਆ ਹੈ।"

"ਤੁਹਾਡਾ !"

"ਹਾਂ ਜੀ, ਮੇਰਾ, ਅਤੇ ਇਹ ਗੱਲਾਂ ਕੋਈ ਜ਼ਬਾਨੀ ਜਮ੍ਹਾਂ ਖ਼ਰਚ ਦੀਆਂ ਨਹੀਂ, ਇਹੋ ਤਾਂ ਮੇਰੇ ਰੁਜ਼ਗਾਰ ਦੇ ਵਸੀਲੇ ਹਨ।"

"ਉਹ ਕਿਵੇਂ ?" ਮੈਂ ਪੁੱਛਣੋ ਨਾ ਰਹਿ ਸਕਿਆ।

"ਉਹ ਇੰਝ ਕਿ ਮੈਂ ਲੰਡਨ ਦਾ ਇਕ ਮਸ਼ਹੂਰ ਪੜ-ਤਾਲੀਆ ਹਾਂ। ਇਹਦੇ ਵਿਚ ਸ਼ਕ ਨਹੀਂ ਜੋ ਏਸ ਸ਼ਹਿਰ ਵਿਚ ਸਰਕਾਰੀ ਅਤੇ ਆਪਣੀ ਤੌਰ ਤੇ ਹੋਰ ਵੀ ਬਹੁਤੇਰੇ ਪੜਤਾਲੀਏ ਸੀ. ਆਈ. ਡੀ. ਦਾ ਕੰਮ ਕਰ ਰਹੇ ਹਨ, ਪਰ ਹਮੇਸ਼ਾਂ ਹੀ ਵੇਖਿਆ ਗਿਆ ਹੈ ਕਿ ਜਦੋਂ ਵੀ ਸ਼ਹਿਰ ਵਿਚ ਕੋਈ ਵੱਡੀ ਜਾਂ ਪੇਚ-ਦਾਰ ਘਟਨਾ ਵਾਪਰਦੀ ਹੈ ਤਾਂ ਮੇਰੀ ਮਦਦ ਜ਼ਰੂਰ ਹੀ ਮੰਗੀ ਜਾਂਦੀ ਹੈ। ਇਹੋ ਜਿਹੇ ਵੇਲੇ ਮੈਂ ਦੁਰਘਟਨਾ ਵਿਚ ਫਸੇ ਹੋਏ ਇਸਤ੍ਰੀ ਪੁਰਸ਼ ਤੋਂ ਉਹਦੀ ਸਾਰੀ ਵਿਥਿਆ ਆਦਿ ਤੋਂ ਅੰਤ ਤੋੜੀ ਸੁਣ ਲੈਂਦਾ ਹਾਂ ਤੇ ਮਗਰੋਂ ਘਰ ਬੈਠਿਆਂ ਹੀ ਉਸ ਨੂੰ ਮੈਂ ਆਪਣੇ ਤਜਰਬੇ ਦੇ ਆਧਾਰ ਤੇ ਜੋ ਗਿਆਨ ਮੈਨੂੰ ਹਾਸਲ ਹੋਇਆ ਹੁੰਦਾ ਹੈ, ਉਸ ਦੇ ਮੁਤਾਬਿਕ ਸਲਾਹ ਦੇ ਦੇਂਦਾ ਹਾਂ – ਤੁਹਾਨੂੰ ਯਾਦ ਹੋਣਾ ਏਂ ਕੁਝ

ਦਿਨ ਹੋਏ ਮਿਸਟਰ ਲੈਸਟਰੇਡ ਮੇਰੇ ਕੋਲ ਆਏ ਸਨ, ਉਹ ਲੰਡਨ ਦੀ ਸੀ. ਆਈ. ਡੀ. ਦਾ ਇਕ ਪ੍ਰਸਿਧ ਰੁਕਨ ਹੈ, ਪਰ ਉਸ ਦਿਨ ਉਹ ਮੇਰੇ ਕੋਲੋਂ ਇਕ ਖ਼ਾਸ ਘਟਨਾ ਬਾਬਤ ਮੇਰੀ ਸਲਾਹ ਹੀ ਲੈਣ ਆਇਆ ਸੀ।"

"ਪਰ ਉਹ ਬੁਢੜਾ ਅਤੇ ਉਹ ਨੌਜੁਆਨ ਕੁੜੀ?"

"ਉਹ ਵੀ ਆਪਣੇ ਆਪਣੇ ਘਰੋਗੀ ਮੁਆਮਲਿਆਂ ਬਾਬਤ ਹੀ ਮੇਰੇ ਕੋਲ ਆਏ ਸਨ - ਉਹ ਅਤੇ ਉਹਨਾਂ ਜਿਹੇ ਅਨੇਕਾਂ ਹੀ ਹੋਰ ਪੁਰਸ਼ ਮੇਰੇ ਕੋਲ ਆਉਂਦੇ ਹਨ, ਮੈਂ ਉਹਨਾਂ ਨੂੰ ਆਪਣੀ ਸਮਝ ਅਨੁਸਾਰ ਰਾਏ ਦੇ ਦੇਂਦਾ ਹਾਂ ਤੇ ਉਹਨਾਂ ਤੋਂ ਬਾਕਾਇਦਾ ਫੀਸ ਚਾਰਜ ਕਰਦਾ ਹਾਂ।"

"ਤਾਂ ਕੀ ਤੁਹਾਡਾ ਮਤਲਬ ਹੈ ਜੋ ਤੁਹਾਡੀਆਂ ਸੱਭੇ ਰਾਵਾਂ ਕਾਰਗਰ ਸਾਬਤ ਹੁੰਦੀਆਂ ਨੇ?"

"ਬਿਲਕੁਲ, ਗੱਲ ਇਹ ਹੈ ਜੋ ਮੇਰਾ ਦਿਮਾਗ਼ ਅਜਿਹੀਆਂ ਗੱਲਾਂ ਅਤੇ ਗੋਰਖ-ਧੰਧਿਆਂ ਦੇ ਸੁਲਝਾਣ ਵਿਚ ਅਤਿ ਦਾ ਹੀ ਚੁਸਤ ਹੈ – ਹਾਂ, ਕਦੇ ਕਦੇ ਪੇਚੀਦਾ ਮੁਆਮਲੇ ਵੀ ਮੇਰੇ ਦਰਪੇਸ਼ ਹੋ ਜਾਂਦੇ ਹਨ – ਅਜਿਹੇ ਸਮੇਂ ਮੈਂ ਘਰੋਂ ਨਿਕਲ ਹਾਦਸੇ ਵਾਲੀ ਥਾਂ ਤੇ ਵੀ ਤੁਰ ਫਿਰ ਆਉਂਦਾ ਹਾਂ, ਅਤੇ ਫੇਰ ਮੈਨੂੰ ਸਾਰੀ ਗੱਲ ਦਾ ਸਹੀ ਅਨੁਮਾਨ ਲਗ ਜਾਂਦਾ ਹੈ। ਤੁਸੀਂ ਏਸ ਲੇਖ ਨੂੰ ਪੜ੍ਹ ਕੇ ਸਮਝੇ ਸਾਓ ਜੁ ਉਹਦਾ ਲੇਖਕ ਕੋਈ ਊਲ ਜਲੂਲ ਬਕਵਾਸੀ ਹੈ, ਪਰ ਤੁਹਾਨੂੰ ਚੇਤੇ ਹੋਣਾ ਏਂ ਜੋ ਤੁਸੀਂ ਮੇਰੇ ਨਾਲ ਪਹਿਲੀ ਮੁਲਾਕਾਤ ਸਮੇਂ ਬੜੇ ਹੈਰਾਨ ਰਹਿ ਗਏ ਸੀ ਜਦੋਂ ਕਿ ਮੈਂ ਤੁਹਾਨੂੰ ਇਹ ਦੱਸਿਆ ਸੀ ਜੁ ਤੁਸੀਂ ਅਫ਼ਗਾਨਿਸਤਾਨ ਵਿਚ ਵੀ ਰਹਿ ਆਏ ਜਾਪਦੇ ਹੋ।"

"ਤੁਹਾਨੂੰ ਇਹ ਗੱਲ ਕਿਸੇ ਨੇ ਪਹਿਲੋਂ ਹੀ ਦੱਸ ਦਿੱਤੀ

ਹੋਣੀ ਏਂ, ਹੋਰ ਕੀ।"

"ਨਹੀਂ, ਮੈਨੂੰ ਕਿਸ ਨੇ ਦੱਸਣਾ ਸੀ। ਤੁਹਾਡਾ ਆਪਣਾ ਆਪ ਹੀ ਜੁ ਮੇਰੀ ਇਸ ਗੱਲ ਦਾ ਸਹੀ ਸ਼ਾਹਦ ਪ੍ਰਤੱਖ ਖੜੋਤਾ ਸੀ, ਮੈਂ ਵੇਖਿਆ "ਤੁਹਾਡੇ ਖੜੋਣ ਦਾ ਅੰਦਾਜ਼ ਫੌਜੀਆਂ ਵਰਗਾ ਹੈ, ਮਤਲਬ ਕਿ ਤੁਸੀਂ ਫ਼ੌਜੀ ਡਾਕਟਰ ਹੋ। ਇਹ ਹੁਣੇ ਹੁਣੇ ਕਿਸੇ ਗਰਮ ਦੇਸ ਵਿਚ ਰਹਿ ਕੇ ਆਇਆ ਹੈ, ਇਸੇ ਲਈ ਇਹਦੇ ਮੂੰਹ ਦਾ ਰੰਗ ਸਾਂਵਲਾ ਹੈ – ਪਰ ਇਹ ਰੰਗ ਇਹਦੇ ਸਰੀਰ ਦਾ ਕੁਦ-ਰਤੀ ਰੰਗ ਨਹੀਂ, ਕਿਉਂਕਿ ਇਹਦੇ ਹੱਥਾਂ ਦੀਆਂ ਵੀਣੀਆਂ ਚਿੱਟੀਆਂ ਨੇ, ਇਹਦੇ ਨਿਰਬਲ ਸਰੀਰ ਤੋਂ ਜ਼ਾਹਿਰ ਹੈ ਜੁ ਇਹਨੂੰ ਹੁਣੇ ਹੁਣੇ ਕੋਈ ਦੁਖ ਤਕਲੀਫ਼ ਜਾਂ ਬੀਮਾਰੀ ਜ਼ਰੂਰ ਆਈ ਹੈ – ਇਹ ਆਪਣੀ ਖੱਬੀ ਬਾਂਹ ਨੂੰ ਰਤਾ ਗ਼ੈਰ-ਕੁਦਰਤੀ ਤਰੀਕੇ ਨਾਲ ਲਟਕਾ ਜਿਹਾ ਰਿਹਾ ਹੈ – ਮਤਲਬ ਕਿ ਇਹਦੀ ਇਸ ਬਾਂਹ ਨੂੰ ਜ਼ਖ਼ਮ ਹੈ, ਹੁਣ ਉਹ ਕਿਹੜਾ ਗਰਮ ਮੁਲਕ ਹੈ, ਜਿਦ੍ਹੇ ਵਿਚ ਇਕ ਅੰਗ੍ਰੇਜ਼ ਫ਼ੌਜੀ ਡਾਕਟਰ ਦੀ ਬਾਂਹ ਜ਼ਖਮੀ ਹੋ ਸਕਦੀ ਹੋਵੇ, ਬਸ ਅਜਿਹਾ ਦੇਸ ਅਫ਼ਗਾਨਿਸਤਾਨ ਹੀ ਸੀ। ਇਸ ਉਪਰੋਕਤ ਗੱਲ ਨੂੰ ਵਿਚਾਰਨ ਵਿਚ ਮੈਂ ਮਸਾਂ ਇਕ ਅੱਧ ਸੈਕਿੰਡ ਹੀ ਲਾਇਆ ਹੋਣਾ ਏਂ, ਪਰ ਤੁਸਾਂ ਉਸ ਵੇਲੇ ਬੜਾ ਹੀ ਅਚਭਾ ਮਨਾਇਆ ਸੀ।"

"ਮੈਂ ਹੈਰਾਨ ਹਾਂ ਕਿ ਉਹ ਬੰਦਾ ਕਿਸ ਦਾ ਘਰ ਲੱਭਦਾ ਫਿਰ ਰਿਹਾ ਹੈ", ਮੈਂ ਖੁੱਲ੍ਹੀ ਤਾਕੀ ਥਾਣੀ ਬਾਜ਼ਾਰ ਵਿਚ ਝਾਕਦਿਆਂ ਹੋਇਆਂ ਨੇ ਕਿਹਾ, "ਉਹਦੇ ਹੱਥ ਵਿਚ ਇਕ ਵੱਡਾ ਸਾਰਾ ਨੀਲਾ ਲਫ਼ਾਫ਼ਾ ਹੈ, ਜਾਪਦਾ ਹੈ ਜਿਵੇਂ ਕਿਸੇ ਦਾ ਸੁਨੇਹਾ ਲੈ ਕੇ ਆਇਆ ਹੈ।"

ਹੋਮਜ਼ ਨੇ ਉਸ ਨਵੇਂ ਆਦਮੀ ਨੂੰ ਇਕ ਨਜ਼ਰ ਨਾਲ ਹੀ ਵੇਖ ਕੇ ਕਹਿ ਦਿੱਤਾ, "ਉਹ ਇਹ ਤਾਂ ਸਮੁੰਦਰੀ ਫ਼ੌਜ ਦਾ ਕੋਈ

ਪੈਨਸ਼ਨਖ਼ਾਰ ਸਾਰਜੰਟ ਹੈ।”

ਮੈਨੂੰ ਯਕੀਨ ਸੀ ਜੋ ਹੋਮਜ਼ ਨੇ ਇਹ ਬੇਤੁਕੀ ਕੇਵਲ ਮੈਨੂੰ ਹੈਰਾਨ ਕਰਨ ਲਈ ਹੀ ਆਖੀ ਸੀ, ਪਰ ਅਜੇ ਮੈਂ ਕੁਝ ਸੋਚ ਹੀ ਰਿਹਾ ਸਾਂ ਜੋ ਕਿਸੇ ਆਦਮੀ ਨੇ ਸਾਡੇ ਬੂਹੇ ਉਤੇ ਦਸਤਕ ਦਿੱਤੀ ਅਤੇ ਅਗਲੇ ਮਿੰਟ ਪੌੜੀਆਂ ਚੜ੍ਹ ਕੇ ਸਾਡੇ ਕਮਰੇ ਵਿਚ ਆ ਵੜਿਆ। ਇਹ ਉਹੀ ਬਾਜ਼ਾਰ ਵਾਲਾ ਆਦਮੀ ਸੀ।

“ਇਹ ਲਫ਼ਾਫ਼ਾ ਮਿਸਟਰ ਸ਼ਰਲਕ ਹੋਮਜ਼ ਲਈ ਹੈ”, ਹੋਮਜ਼ ਤਾਂ ਉਹ ਲਫ਼ਾਫ਼ਾ ਪੜ੍ਹਨ ਲਗ ਪਿਆ ਅਤੇ ਮੈਂ ਉਸ ਆਦਮੀ ਦੀ ਅਸਲੀਅਤ ਲੱਭਣ ਲਈ ਉਸ ਨਾਲ ਗੱਲੀਂ ਰੁੱਝ ਗਿਆ।

“ਤੁਸੀਂ ਕੀ ਕੰਮ ਕਰਦੇ ਹੋ?”

“ਮੈਂ ਸਮੁੰਦਰੀ ਫ਼ੌਜ ਵਿਚ ਸਾਰਜੰਟ ਸਾਂ।”

“ਅਤੇ ਹੁਣ।”

“ਹੁਣ ਮੈਂ ਪੈਨਸ਼ਨ ਤੇ ਹਾਂ।”

ਇਹ ਕਹਿ ਕੇ ਉਹਨੇ ਹੋਮਜ਼ ਤੋਂ ਉਸ ਸੁਨੇਹੇ ਦਾ ਉੱਤਰ ਪੁੱਛਿਆ ਅਤੇ ਮਗਰੋਂ ਅੱਡੀਆਂ ਜੋੜ ਸਲਾਮ ਕਰ ਕੇ ਹੇਠਾਂ ਉਤਰ ਗਿਆ।

# ੩

ਮੈਂ ਹੋਮਜ਼ ਦੀ ਏਸ ਤਰ੍ਹਾਂ ਇਕ ਓਪਰੇ ਬੰਦੇ ਨੂੰ ਕੇਵਲ ਇਕ ਅੱਧ ਨਜ਼ਰ ਨਾਲ ਹੀ ਵੇਖ ਕੇ ਉਹਦਾ ਨਸਬ ਕਸਬ ਸਹੀ ਸਹੀ ਦੱਸ ਦੇਣ ਦੀ ਅਦੁਤੀ ਸਮਰੱਥਾ ਦਾ ਇਹ ਇਕ ਨਵਾਂ ਸਬੂਤ ਹੋਰ ਵੇਖ ਕੇ ਅਸਲੋਂ ਹੀ ਢੇਰ ਚਕ੍ਰਿਤ ਰਹਿ ਗਿਆ, ਪਰ ਆਦਮੀ ਦਾ ਦਿਲ ਵੀ ਕਿਤਨਾ ਸ਼ੱਕੀ ਹੁੰਦਾ ਹੈ। ਮੇਰਾ ਦਿਲ ਮੈਨੂੰ ਅਜੇ ਵੀ ਵਿਚੋ ਵਿਚ ਕਹਿ ਰਿਹਾ ਸੀ, ਜੋ ਹੋਵੇ, ਏਸ ਸਾਰੀ ਗੱਲ ਦਾ ਢੌਂਗ ਹੋਮਜ਼ ਨੇ ਕੇਵਲ ਮੈਨੂੰ ਆਪਣੀ ਤੇਜ਼ ਬੁੱਧੀ ਦਾ ਕਾਇਲ ਕਰਨ ਲਈ ਹੀ ਰਚਿਆ ਸੀ। ਮੈਂ ਡਿੱਠਾ, ਜੋ ਉਹ ਖ਼ਤ ਪੜ੍ਹ ਚੁੱਕਣ ਮਗਰੋਂ ਹੋਮਜ਼ ਦੀਆਂ ਅੱਖਾਂ ਝਟ ਹੀ ਉਹਦੀ ਆਦਤ ਅਨੁਸਾਰ ਕਿਸੇ ਅਦਿੱਖ ਗੱਲ ਦੀ ਪੜਤਾਲ ਵਿਚ ਉਹਦੇ ਅੰਦਰ ਦੇ ਹਰੇਕ ਜਜ਼ਬੇ ਤੋਂ ਖ਼ਾਲੀ ਖ਼ਾਲੀ ਹੋ ਗਈਆਂ।

"ਤੁਹਾਨੂੰ ਕਿਵੇਂ ਪਤਾ ਲੱਗਾ ਜੋ ਉਹ ਸਮੁੰਦਰੀ ਫ਼ੌਜ ਦਾ ਪੈਨਸ਼ਨਖ਼ਾਰ ਸਾਰਜੰਟ ਸੀ", ਮੈਂ ਆਪਣੇ ਦਿਲ ਦਾ ਸ਼ੱਕ ਦੂਰ ਕਰਨ ਲਈ ਹੋਮਜ਼ ਤੋਂ ਪੁੱਛਣੋ ਨਾ ਰਹਿ ਸਕਿਆ।

"ਉਹ ਕੌਣ ?" ਹੋਮਜ਼ ਨੇ ਇਕ ਖਿੱਝਵੇਂ ਅੰਦਾਜ਼ ਵਿਚ ਕਿਹਾ।

"ਓਹੀਓ", ਜਿਹੜਾ ਇਹ ਚਿੱਠੀ ਲੈ ਕੇ ਆਇਆ ਸੀ।"

"ਓ, ਇਹਨਾਂ ਮਾਮੂਲੀ ਮਾਮੂਲੀ ਗੱਲਾਂ ਲਈ ਏਸ ਵੇਲੇ

ਮੇਰੇ ਕੋਲ ਕੋਈ ਸਮਾਂ ਨਹੀਂ ਹੈ", ਅਤੇ ਇਹ ਕਹਿ ਕੇ ਉਹ ਮੁਸਕ੍ਰਾ ਪਿਆ, "ਹਾਂ, ਮੁਆਫ਼ ਕਰਨਾ, ਸ੍ਰੀ ਮਾਨ ਜੀ, ਅਸਲ ਵਿਚ ਤੁਸੀਂ ਮੇਰੇ ਖ਼ਿਆਲਾਂ ਦੀ ਲੜੀ ਤੋੜ ਦਿੱਤੀ ਹੈ, ਅੱਛਾ ਫੇਰ ਤੁਹਾਨੂੰ ਇਹ ਪਤਾ ਹੀ ਨਹੀਂ ਸੀ ਲਗ ਸਕਿਆ, ਜੁ ਉਹ ਆਦਮੀ ਸਮੁੰਦਰੀ ਫ਼ੌਜ ਦਾ ਇਕ ਪਿਨਸ਼ਨੀਆਂ ਸਾਰਜੰਟ ਸੀ ?"

"ਹਾਂ ।"

"ਇਹ ਤਾਂ ਕੋਈ ਖ਼ਾਸ ਮੁਸ਼ਕਲ ਗੱਲ ਨਹੀਂ ਸੀ, ਕੇਵਲ ਤੁਸਾ ਧਿਆਨ ਹੀ ਨਹੀਂ ਦਿੱਤਾ, ਜੇ ਤੁਸੀਂ ਰਤਾ ਮਾਮੂਲੀ ਜਿਹੀ ਵੀ ਗ਼ੌਰ ਕਰਦੇ ਤਾਂ ਜਿਵੇਂ ਮੈਂ ਏਥੇ ਬਾਰੀ ਵਿਚ ਖੜੋਤਿਆਂ ਨੇ ਹੀ ਵੇਖ ਲਿਆ ਸੀ, ਤੁਸੀਂ ਵੀ ਵੇਖ ਲੈਂਦੇ ਜੁ ਉਸ ਆਦਮੀ ਦੇ ਸੱਜੇ ਹੱਥ ਦੇ ਉਤਲੇ ਪਾਸੇ ਵਲ ਜਹਾਜ਼ ਦੇ ਲੰਗਰ ਦੀ ਤਸਵੀਰ ਖੁਦੀ ਹੋਈ ਸੀ, ਇਸ ਗੱਲ ਤੋਂ ਉਸ ਆਦਮੀ ਦਾ ਸਮੁੰਦਰ ਨਾਲ ਕੋਈ ਨਾ ਕੋਈ ਸੰਬੰਧ ਸਿਧ ਸੀ । ਫੇਰ ਉਹਦੀ ਤੋਰ ਅਤੇ ਉਹਦੀ ਮੁੱਛਾਂ ਦੀ ਕਾਂਟ ਛਾਂਟ ਬਿਲਕੁਲ ਫ਼ੌਜੀਆਂ ਜਿਹੀ ਸੀ, ਫੇਰ ਉਹਦੇ ਉਧੇੜ ਉਮਰ ਦੇ ਚਿਹਰੇ, ਕੱਦ ਕਾਠ, ਅਤੇ ਉਹਦੇ ਬੈਂਤ ਹਿਲਾਉਣ ਦੇ ਤਰਜ਼ ਤੋਂ ਸਾਫ਼ ਸੀ ਜੋ ਉਹ ਆਪਣੀ ਉਮਰ ਵਿਚ ਹੁਕਮ ਦੇਣ ਦਾ ਆਦੀ ਰਹਿ ਚੁੱਕਿਆ ਹੈ, ਅਤੇ ਇਹਨਾਂ ਸਾਰੀਆਂ ਗੱਲਾਂ ਨੂੰ ਇਕੱਠਿਆਂ ਕਰ ਕੇ ਮੈਂ ਇਕ ਅੱਧੇ ਸੈਕਿੰਡ ਵਿਚ ਤੁਹਾਨੂੰ ਨਤੀਜਾ ਕੱਢ ਦੱਸਿਆ ਜੁ ਸਮੁੰਦਰੀ ਫ਼ੌਜ ਦਾ ਕੋਈ ਰੀਟਾਇਰਡ ਸਾਰ-ਜੰਟ ਸੀ ।"

"ਇਹ ਤਾਂ ਤੁਸਾਂ ਕਮਾਲ ਹੀ ਕਰ ਵਿਖਾਇਆ ਹੈ ।"

"ਹੂੰ, ਇਹ ਤਾਂ ਐਵੇਂ ਮਾਮੂਲੀ ਗੱਲਾਂ ਨੇ, ਪਰ ਮੇਰਾ ਖ਼ਿਆਲ ਸੀ ਜੋ ਲੰਡਨ ਵਿਚ ਹੁਣ ਕੋਈ ਬਦਮਾਸ਼ ਨਹੀਂ ਰਿਹਾ, ਪਰ ਜਾਪਦਾ ਹੈ, ਮੇਰਾ ਉਪਰੋਕਤ ਖ਼ਿਆਲ ਗ਼ਲਤ ਹੈ ।"

ਇਹ ਕਹਿ ਕੇ ਉਹਨੇ ਉਹ ਚਿੱਠੀ ਮੇਰੇ ਪੜ੍ਹਨ ਲਈ ਮੇਰੇ ਵਲ ਵਗਾਹ ਮਾਰੀ।

"ਉਫ਼, ਇਹ ਤਾਂ ਇਕ ਬੜੀ ਈ ਅਜੀਬ ਜਿਹੀ ਦੁਰਘਟਨਾ ਜਾਪਦੀ ਹੈ", ਮੈਂ ਚਿੱਠੀ ਨੂੰ ਪੜ੍ਹਦਿਆਂ ਹੀ ਕਿਹਾ!

"ਹਾਂ, ਲਗਦਾ ਤਾਂ ਜ਼ਰੂਰ ਇਵੇਂ ਹੀ ਹੈ, ਰਤਾ ਇਹ ਚਿੱਠੀ ਉੱਚੀ ਪੜ੍ਹ ਕੇ ਸੁਣਾਉਣ ਦੀ ਖੇਚਲ ਕਰਨੀ।"

ਮੈਂ ਉਹ ਚਿੱਠੀ ਉੱਚੀ ਉੱਚੀ ਪੜ੍ਹ ਕੇ ਸੁਣਾਉਣ ਲੱਗ ਪਿਆ, ਲਿਖਿਆ ਸੀ:

ਮੇਰੇ ਪਿਆਰੇ ਮਿਸਟਰ ਸ਼ਰਲਕ ਹੋਮਜ਼

ਬਰਿਖਸਟਨ ਰੋਡ ਦੀ ਤਿੰਨ ਨੰਬਰ ਦੀ ਕੋਠੀ ਵਿਚ ਪਿਛਲੀ ਰਾਤੀਂ ਇਕ ਕਤਲ ਹੋ ਗਿਆ ਜਾਪਦਾ ਹੈ, ਪਹਿਰੇ ਦੇ ਸਿਪਾਹੀ ਨੇ ਜਦੋਂ ਦੋ ਕੁ ਵੱਜੇ ਉਸ ਕੋਠੀ ਦੇ ਅਗਲੇ ਹੀ ਕਮਰੇ ਵਿਚ ਕਿਸੇ ਰੋਸ਼ਨੀ ਦਾ ਚਾਨਣਾ ਡਿੱਠਾ ਤਾਂ ਉਹਨੂੰ ਸ਼ੱਕ ਹੋ ਗਿਆ ਕਿਉਂ ਜੋ ਉਹ ਕੋਠੀ ਮੁੱਦਤਾਂ ਤੋਂ ਹੀ ਬੇਅਬਾਦ ਪਈ ਸੀ। ਏਸ ਸ਼ੱਕ ਦੀ ਨਵਿਰਤੀ ਲਈ ਜਦੋਂ ਉਹ ਸਿਪਾਹੀ ਕੋਠੀ ਵਲ ਨੂੰ ਗਿਆ ਤਾਂ ਉਸ ਨੂੰ ਕੋਠੀ ਦੇ ਬਾਹਰਲੇ ਬੂਹੇ ਖੁੱਲ੍ਹੇ ਨਜ਼ਰੀ ਆਏ। ਉਸ ਨੇ ਅੰਦਰ ਜਾਂ ਕੇ ਡਿੱਠਾ ਤਾਂ ਪਹਿਲੇ ਹੀ ਕਮਰੇ ਵਿਚ ਆਦਮੀ ਮੋਇਆ ਪਿਆ ਸੀ, ਉਸ ਆਦਮੀ ਨੇ ਸੋਹਣੇ ਫ਼ੈਸ਼ਨਦਾਰ ਕਪੜੇ ਪਾ ਰੱਖੇ ਹਨ ਅਤੇ ਉਹਦੀ ਜੇਬ ਵਿਚੋਂ ਇਕ ਅੱਧ ਖ਼ਤ ਵੀ ਮਿਲਿਆ ਹੈ ਕਿ ਜਿਨ੍ਹਾਂ ਤੇ ਸ਼ਾਇਦ ਮਕਤੂਲ ਦਾ ਹੀ ਪਤਾ ਇਸ ਪ੍ਰਕਾਰ ਲਿਖਿਆ ਹੋਇਆ ਹੈ: "ਈ. ਜੇ. ਡਰੇਬਰ, ਕਲੀਵਲੈਂਡ, ਉਹੀਓ, ਅਮਰੀਕਾ।" ਕੋਈ ਚੋਰੀ ਨਹੀਂ ਹੋਈ ਜਾਪਦੀ, ਪਰ ਇਹਦੀ ਮੌਤ ਦਾ ਕਾਰਨ ਸਮਝ ਨਹੀਂ ਪਿਆ – ਕਮਰੇ ਵਿੱਚ ਖ਼ੂਨ ਜ਼ਰੂਰ ਡੁਲ੍ਹਿਆ ਪਿਆ

ਹੈ, ਪਰ ਮਕਤੂਲ ਦੇ ਸਰੀਰ ਤੇ ਕਿਸੇ ਕਿਸਮ ਦੀ ਵੀ ਚੋਟ ਦਾ ਕੋਈ ਨਿਸ਼ਾਨ ਮੌਜੂਦ ਨਹੀਂ – ਅਸੀਂ ਸਵੇਰ ਦੇ ਹੀ ਆਪਣਾ ਆਪਣਾ ਸਿਰ ਮਾਰ ਰਹੇ ਹਾਂ, ਪਰ ਏਸ ਮੁਆਮਲੇ ਦੀ ਕੋਈ ਥਹੁ ਸਾਰ ਨਹੀਂ ਲੱਭੀ। ਜੇ ਤੁਸੀਂ ਬਾਰਾਂ ਵਜੇ ਤੋਂ ਪਹਿਲਾਂ ਪਹਿਲਾਂ ਤਸ਼ਰੀਫ ਲੈ ਆਓ ਤਾਂ ਮੈਂ ਏਥੇ ਹੀ ਤੁਹਾਡੀ ਉਡੀਕ ਵਿੱਚ ਹੋਵਾਂਗਾ ਜਦੋਂ ਤੋੜੀ ਕਿ ਤੁਸੀਂ ਆਪ ਆ ਕੇ ਸਾਰੀ ਗਲ ਬਾਤ ਆਪਣੀ ਅੱਖੀਂ ਨਹੀਂ ਕੱਢ ਲੈਂਦੇ, ਮੈਂ ਕਿਸੇ ਚੀਜ਼ ਨੂੰ ਨਹੀਂ ਛੇੜਨਾ। ਕ੍ਰਿਪਾ ਪੂਰਬਕ ਜ਼ਰੂਰ ਹੀ ਏਥੇ ਆਵਣ ਦੀ ਖੇਚਲ ਕਰਕੇ ਅਤੇ ਏਸ ਮੁਆਮਲੇ ਤੇ ਚਾਨਣਾ ਪਾ ਕੇ ਦਾਸ ਨੂੰ ਧੰਨਵਾਦੀ ਬਨਾਣਾ।

ਆਪ ਦਾ ਹਿਤੂ –

ਟੀ. ਗਰੇਗਸਨ

"ਗਰੈਗਸਨ ਵੀ ਲੰਡਨ ਦੀ ਸੀ. ਆਈ. ਡੀ. ਦਾ ਇਕ ਮਸ਼ਹੂਰ ਰੁਕਨ ਹੈ," ਮੇਰੇ ਮਿੱਤਰ ਨੇ ਇਕ ਅਜਿਹੇ ਅੰਦਾਜ਼ ਵਿੱਚ ਕਿਹਾ ਜਿਵੇਂ ਕੇ ਉਪਰੋਕਤ ਖਤ ਨੇ ਉਹਦੇ ਦਿਲ ਵਿੱਚ ਕੋਈ ਵੀ ਖ਼ਾਸ ਜੁੰਬਸ਼ ਪੈਦਾ ਨਾ ਕੀਤੀ ਹੋਵੇ।

ਪਰੰਤੂ ਇਹ ਅਤੇ ਲੈਸਟਰੇਡ ਦੋਵੇਂ ਹੀ ਪੁਰਾਣੇ ਤਰੀਕਿਆਂ ਦੇ ਖੋਜੀ ਹਨ, ਇਹੋ ਹੀ ਕਾਰਨ ਹੈ ਜੋ ਉਹ ਨਵੀਨ ਤਰੀਕੇ ਨਾਲ ਕੀਤੇ ਗਏ ਕਤਲ ਦਾ ਪਤਾ ਲਾਣ ਵਿੱਚ ਹਮੇਸ਼ਾਂ ਹੀ ਅਸਫਲ ਰਹਿੰਦੇ ਹਨ – ਨਾਲੇ ਇਹਨਾਂ ਦੋਹਾਂ ਨੂੰ ਇਕ ਦੂਜੇ ਤੋਂ ਖ਼ਾਰ ਵੀ ਤਾਂ ਜ਼ਮਾਨਿਆਂ ਦੀ ਹੈ।"

ਮੈਂ ਉਹਦੇ ਇੰਦ ਠੰਡੇ ਦਿਲ ਨਾਲ ਹੋਰ ਹੀ ਹੋਰ ਗੱਲਾਂ ਕਰੀ ਜਾਣ ਤੇ ਬੜਾ ਹੀ ਅਚੰਭਾ ਮੰਨਿਆ।

"ਤੁਸੀਂ ਸਮਾਂ ਗੰਵਾ ਰਹੇ ਹੋ," ਮੈਂ ਕਿਹਾ, "ਆਖੋ ਤਾਂ ਮੈਂ ਭਜ ਕੇ ਟਾਂਗਾ ਲੈ ਆਵਾਂ"

"ਟਾਂਗਾ ! ਕਿਉਂ ?"

"ਤੁਸੀਂ ਉਥੇ ਜਾਣਾ ਨਹੀਂ ?"

"ਮੈਨੂੰ ਉਥੇ ਜਾ ਕੇ ਕੀ ਲਾਭ – ਦੁਨੀਆਂ ਨੇ ਏਸ ਮੁਆਮਲੇ ਦੀ ਸਫਲ ਤਫ਼ਤੀਸ਼ ਲਈ ਮੈਨੂੰ ਥੋੜੇ ਹੀ ਕੋਈ ਸ਼ਾਬਾਸ਼ ਦੇਣੀ ਏਂ।"

"ਪਰੰਤੂ ਗਰੈਗਸਨ ਵਿਚਾਰਾ ਤੁਹਾਡੇ ਤਰਲੇ ਲੈ ਰਿਹਾ ਹੈ।"

"ਉਹਨੇ ਤਾਂ ਲੈਣੇ ਹੀ ਹੋਏ, ਉਹਨੂੰ ਪਤਾ ਹੈ ਨਾ ਜੋ ਏਸ ਮੁਆਮਲੇ ਦੀ ਸਹੀ ਪੜਤਾਲ ਮੈਥੋਂ ਬਾਝ ਲੰਡਨ ਸ਼ਹਿਰ ਵਿੱਚ ਹੋਰ ਕੋਈ ਨਹੀਂ ਕਰ ਸਕਦਾ।"

"ਫੇਰ ਉਹਦੀ ਮਦਦ ਹੀ ਚਾ ਕਰ ਦਿਓ"

"ਚੰਗਾ, ਜੇ ਤੁਸੀਂ ਇਤਨੇ ਹੀ ਫ਼ਿਕਰਵੰਦ ਹੋ, ਤਾਂ ਸਹੀ, ਮੈਂ ਕਪੜੇ ਪਾ ਲਵਾਂ।"

ਕੋਈ ਦੋ ਮਿੰਟਾਂ ਵਿੱਚ ਹੀ ਆਪਣਾ ਕਪੜਾ ਲੱਤਾ ਪਾ ਉਹ ਹਾਲ ਕਮਰੇ ਵਿੱਚ ਮੁੜ ਆਇਆ।

"ਛੇਤੀ ਕਰੋ ਫਿਰ ਤੁਸਾਂ ਤਾਂ ਅਜੇ ਤੋੜੀ ਆਪਣੀ ਟੋਪੀ ਵੀ ਨਹੀਂ ਸੰਭਾਲੀ"

"ਮੈਂ ਵੀ ਚੱਲਾਂ ?"

"ਹਾਂ, ਹਾਂ, ਤੇ ਹੋਰ ਰਹਿ ਕੇ ਕੀ ਕਰੋਗੇ ?"

ਮੈਂ ਵੀ ਆਪਣੀ ਟੋਪੀ ਆਪਣੇ ਹੱਥ ਲਈ ਅਤੇ ਕੋਈ ਦੋ ਕੁ ਮਿੰਟਾਂ ਅੰਦਰ ਹੀ ਅਸੀਂ ਟਾਂਗੇ ਵਿਚ ਬੈਠੇ ਬਰਿਖਸਟਨ ਰੋਡ ਵਲ ਜਾ ਰਹੇ ਸਾਂ।

ਇਹ ਕਹਿ ਕੇ ਸ਼ਰਲਕ ਹੋਮਜ਼ ਕਮਰੇ ਦੇ ਅੰਦਰ ਜਾ ਵੜਿਆ ਅਤੇ ਉਸ ਦੇ ਪਿੱਛੇ ਮੈਂ ਅਤੇ ਗਰੈਗਸਨ ਵੀ ਜਾ ਵੜੇ। ਉਹ ਇਕ ਵੱਡਾ ਸਾਰਾ ਖੁੱਲ੍ਹਾ ਖੁੱਲ੍ਹਾ ਕਮਰਾ ਸੀ, ਪਰ ਉਹਦੇ ਵਿਚ ਕਿਸੇ ਵੀ ਕਿਸਮ ਦਾ ਕੋਈ ਸਾਮਾਨ ਨਾ ਹੋਣ ਕਰ ਕੇ ਉਹ ਆਮ ਨਾਲੋਂ ਹੋਰ ਵੀ ਵਧੇਰੇ ਮੋਕਲਾ ਮੋਕਲਾ ਜਾਪਦਾ ਸੀ। ਕਮਰੇ ਦੀਆਂ ਕੰਧਾਂ ਨਾਲ ਰੰਗਦਾਰ ਦੀਵਾਰੀ ਕਾਗ਼ਜ਼ ਲੱਗਾ ਹੋਇਆ ਸੀ, ਪਰ ਉਹਦੇ ਵੀ ਵਿਚੋਂ ਵਿਚੋਂ ਫਲੂੰਦਰੇ ਉਡ ਰਹੇ ਸਨ, ਦਰਵਾਜ਼ੇ ਦੇ ਸਾਹਮਣੇ ਕਰ ਕੇ ਕੰਧ ਵਿਚ ਇਕ ਅੰਗੀਠੀ ਲੱਗੀ ਹੋਈ ਸੀ ਅਤੇ ਉਹਦੇ ਉਤੇ ਕਰ ਕੇ ਨਕਲੀ ਸੰਗਮਰਮਰ ਦੀ ਇਕ ਕੰਨਸ ਵੀ ਬਣੀ ਹੋਈ ਸੀ, ਏਸ ਕੰਨਸ ਦੇ ਇਕ ਪਾਸੇ ਕਰ ਕੇ ਮੋਮਬਤੀ ਦਾ ਇਕ ਛੋਟਾ ਜਿਹਾ ਟੁਕੜਾ ਬਲ ਰਿਹਾ ਸੀ। ਏਸ ਕਮਰੇ ਵਿਚ ਇੱਕੋ ਇਕ ਤਾਕੀ ਸੀ ਅਤੇ ਉਹਦੇ ਮੱਧਮ ਜਿਹੇ ਚਾਨਣ ਵਿਚ ਕਮਰੇ ਦੀ ਵਿਚਲੀ ਹਰੇਕ ਸ਼ੈ ਦੀ ਰੰਗਤ ਵੀ ਕੁਝ ਧੁੰਦਲੀ ਧੁੰਦਲੀ ਹੋ ਗਈ ਸੀ।

ਪਰ ਇਹ ਸਾਰੀਆਂ ਗੱਲਾਂ ਮੈਂ ਮਗਰੋਂ ਡਿੱਠੀਆਂ, ਕਮਰੇ ਵਿਚ ਪੈਰ ਪਾਂਦਿਆਂ ਸਾਰ ਤਾਂ ਮੇਰੀ ਨਜ਼ਰ ਕਮਰੇ ਦੇ ਵਿਚਕਾਰ ਫ਼ਰਸ਼ ਤੇ ਪਈ ਉਸ ਲੋਥ ਵਲ ਗਈ ਜਿਦ੍ਹੇ ਕਿ ਅੱਡੇ ਹੋਏ ਅਹਿੱਲ ਆਲੇ ਏਸ ਵਕਤ ਕਮਰੇ ਦੀ ਛੱਤ ਵਲ ਲੱਗੇ ਹੋਏ ਸਨ। ਮਕਤੂਲ ਦੀ ਉਮਰ ਕੋਈ ਚਾਲੀ ਪੰਤਾਲੀ ਵਰ੍ਹੇ ਦੇ ਗੇੜ ਵਿਚ ਸੀ। ਉਹਦੇ ਮੋਢੇ ਚੌੜੇ ਚੌੜੇ ਸਨ, ਅਤੇ ਉਹਦੀ ਛੋਟੀ ਜਿਹੀ ਕਰੜ ਬਰੜੀ ਦਾਹੜੀ ਦੇ ਵਾਲ ਘੁੰਘਰਿਆਲੇ ਸਨ। ਉਹਦੇ ਸਰੀਰ ਉਤੇ ਸੋਹਣੇ ਫ਼ੈਸ਼ਨਦਾਰ ਕਪੜੇ ਸਨ ਅਤੇ ਉਹਦੀ ਝਾੜੀ ਸਵਾਰੀ ਟੋਪੀ ਉਹਦੇ ਕੋਲ ਕਰ ਕੇ ਹੀ ਰੱਖੀ ਪਈ ਸੀ ਉਹਦੀਆਂ ਬਾਹਵਾਂ ਦੋਵੱਲੀ ਖਿੱਲਰੀਆਂ ਪਈਆਂ ਸਨ, ਉਹਦੇ ਹੱਥਾਂ ਦੀਆਂ ਮੁੱਠੀਆਂ ਮੀਟੀਆਂ

ਮੀਟੀਆਂ ਹੋਈਆਂ ਸਨ ਅਤੇ ਉਹਦੀ ਇਕ ਟੰਗ ਦੂਜੀ ਦੁਆਲੇ ਵਲ੍ਹੇਟੀ ਪਈ ਸੀ, ਇੰਝ ਜਾਪਦਾ ਸੀ ਜਿਵੇਂ ਕਿ ਮਰਨ ਸਮੇਂ ਉਸ ਆਦਮੀ ਨੇ ਆਪਣੀ ਜਾਨ ਬਚਾਣ ਲਈ ਬੜੇ ਹੀ ਹੱਥ ਪੈਰ ਮਾਰੇ ਹੋਣ, ਉਹਦੇ ਡਰੇ ਹੋਏ ਚਿਹਰੇ ਤੋਂ ਨਫਰਤ ਵਰ੍ਹ ਰਹੀ ਸੀ। ਏਸ ਡਰ ਅਤੇ ਨਫਰਤ ਨਾਲ ਚਿਬ ਖੜਿੱਬੇ ਹੋਏ ਚਿਹਰੇ ਵਿਚ ਜਾਂ ਮੈਂ ਉਹਦਾ ਦੋ ਕੁ ਉਂਗਲ ਮਥਾ, ਫਿੱਡਾ ਜਿਹਾ ਨੱਕ, ਅਤੇ ਉਹਦੀ ਉੱਚੀ ਉੱਚੀ ਦੰਦਰਾਲ ਡਿੱਠੀ ਤਾਂ ਮੇਰਾ ਕਾਲਜਾ ਓਸ ਬਾਂਦਰ-ਮੂੰਹੀ ਲੋਥ ਨੂੰ ਵੇਖ ਕੇ ਇਕ ਵੇਰਾਂ ਤਾਂ ਬਿਸ਼ੱਕ ਦੀ ਕੰਬ ਉਠਿਆ। ਮੈਂ ਅਫ਼ਗਾਨਿਸਤਾਨ ਦੀ ਲੜਾਈ ਸਮੇਂ ਬਥੇਰੀਆਂ ਲੋਥਾਂ ਡਿਠੀਆਂ ਸਨ, ਪਰ ਅਜਿਹੀ ਚੰਦਰ-ਮੂੰਹੀਂ ਅਤੇ ਡਰਾਉਣੀ ਲੋਥ ਦੇ ਦੇਖਣ ਦਾ ਉਹ ਮੇਰਾ ਪਹਿਲਾ ਹੀ ਮੌਕਾ ਸੀ।

ਏਸ ਤਫ਼ਤੀਸ਼ ਦੇ ਦੌਰਾਨ ਵਿਚ ਮਿਸਟਰ ਲੈਸਟਰੇਡ ਵੀ ਉਥੇ ਆ ਪਹੁੰਚਾ ਅਤੇ ਮਾਮੂਲੀ ਸਾਹਬ ਸਲਾਮਤ ਮਗਰੋਂ ਉਹਨੇ ਸਾਨੂੰ ਕਿਹਾ –

"ਇਹ ਕੋਈ ਮਾਮੂਲੀ ਹਾਦਸਾ ਨਹੀਂ, ਜੁਨਾਬ, ਮੈਨੂੰ ਅਨੇਕਾਂ ਹੀ ਹਾਦਸਿਆਂ ਦੀ ਪੜਤਾਲ ਕਰਨ ਦਾ ਮਾਣ ਹੈ, ਪਰ ਇਹ ਤਾਂ ਸਭ ਨੂੰ ਹੀ ਪਿਛੇ ਪਾਂਦਾ ਜਾਪਦਾ ਹੈ।"

"ਇਹਦਾ ਥਹੁ ਪਤਾ ਵੀ ਤਾਂ ਕੋਈ ਨਹੀਂ ਲਗਦਾ" ਗਰੈਗਸਨ ਨੇ ਕਿਹਾ –

"ਇਹੋ ਤਾਂ ਗਲ ਏ" ਲੈਸਟਰੇਡ ਵੀ ਨਾਲੇ ਬੋਲ ਉਠਿਆ – ਸ਼ਰਲਕ ਹੋਮਜ਼ ਨੇ ਲੋਥ ਨੂੰ ਗੋਡਿਆਂ ਪਰਨੇ ਹੋ ਕੇ ਵੇਖਣਾ ਸ਼ੁਰੂ ਕਰ ਦਿਤਾ।

"ਤੁਹਾਨੂੰ ਯਕੀਨ ਹੈ, ਇਹਨੂੰ ਕੋਈ ਸਟ ਫੇਟ ਨਹੀਂ ਆਈ?" ਹੋਮਜ਼ ਨੇ ਫਰਸ਼ ਉਤੇ ਡੁਲ੍ਹੇ ਲਹੂ ਵਲ ਇਸ਼ਾਰਾ



C.

ਕਰਕੇ ਪੁਛਿਆ।

"ਹਾਂ, ਬਿਲਕੁਲ," ਦੋਹਾਂ ਨੇ ਇਕੱਠਿਆਂ ਹੀ ਕਿਹਾ।

"ਤਾਂ ਫਿਰ ਇਹ ਖ਼ੂਨ ਕਾਤਲ ਦਾ ਹੀ ਹੈ।"

ਹੋਮਜ਼ ਦੇ ਹਥ ਹੁਣ ਕਿਸੇ ਕਮਾਲ ਫੁਰਤੀ ਨਾਲ ਲੋਥ ਦੇ ਚਾਰੇ ਪਾਸੇ ਕੁਝ ਕੁਝ ਮਹਿਸੂਸ ਕਰ ਰਹੇ ਜਾਪੇ, ਉਹਨੇ ਲਾਸ਼ ਦਾ ਸੀਨਾ, ਪੇਟ, ਲੱਤਾਂ, ਬਾਹਵਾਂ, ਮਤਲਬ ਕਿ ਸਭ ਅੰਗ ਵਾਰੋ ਵਾਰੀ ਟੋਹ ਲਏ ਅਤੇ ਮਗਰੋਂ ਉਹਦੇ ਬੁਲ੍ਹਾਂ ਨੂੰ ਸੁੰਘ ਕੇ ਉਹਨੇ ਲਾਸ਼ ਦੇ ਪੈਰੀਂ ਪਏ ਬੂਟਾਂ ਦੇ ਤੱਲੇ ਦੀ ਬਣਤਰ ਵੀ ਨੋਟ ਕਰ ਲਈ।

"ਲਾਸ਼ ਨੂੰ ਹਿਲਾਇਆ ਜੁਲਾਇਆ ਤਾਂ ਨਹੀਂ ਗਿਆ?"

"ਨਹੀਂ, ਬਿਲਕੁਲ ਨਹੀਂ"

"ਫੇਰ ਤੁਸੀ ਇਹਨੂੰ ਹੁਣ ਹਸਪਤਾਲ ਪਹੁੰਚਾ ਦਿਓ, ਮੈਂ ਜੋ ਕੁਝ ਵੇਖਣਾ ਸੀ, ਵੇਖ ਲਿਆ ਹੈ – "

ਗਰੈਗਸਨ ਨੇ ਇਹ ਗਲ ਸੁਣ ਕੇ ਸੀਟੀ ਵਜਾਈ ਅਤੇ ਚਾਰ ਸਿਪਾਹੀ ਇਕ ਮੰਜੀ ਲੈ ਕੇ ਆ ਪਹੁੰਚੇ, ਉਹ ਉਸ ਲਾਸ਼ ਨੂੰ ਚੁਕਕੇ ਅਤੇ ਮੰਜੀ ਉਤੇ ਪਾ ਕੇ ਬਾਹਰ ਲੈ ਗਏ। ਜਦੋਂ ਸਿਪਾਹੀਆਂ ਨੇ ਲਾਸ਼ ਨੂੰ ਫ਼ਰਸ਼ ਉਤੋਂ ਚੁਕਿਆ ਤਾਂ ਲਾਸ਼ ਦੇ ਕਪੜਿਆਂ ਵਿਚੋਂ ਇਕ ਅੰਗੂਠੀ ਨਿਕਲ ਕੇ ਭੁੰਜੇ ਡਿਗ ਪਈ। ਲੈਸਟਰੇਡ ਨੇ ਉਹ ਅੰਗੂਠੀ ਫੌਰਨ ਹੀ ਚੁਕ ਲਈ ਅਤੇ ਉਹਨੂੰ ਵੇਖਦਿਆਂ ਸਾਰ ਹੀ ਬੋਲ ਪਿਆ –

"ਓ, ਇਹ ਤਾਂ ਕਿਸੇ ਪ੍ਰੇਮੀ ਦੀ ਪਿਆਰ-ਨਿਸ਼ਾਨੀ ਹੈ, ਹੋਵੇ ਨ ਹੋਵੇ ਏਸ ਹਾਦਸੇ ਵਿਚ ਕਿਸੇ ਇਕ ਅਧ ਕੁੜੀ ਦਾ ਹਥ ਜ਼ਰੂਰ ਹੈ।"

ਅਸੀਂ ਸਾਰਿਆਂ ਨੇ ਹੀ ਲੈਸਟਰੇਡ ਦੁਆਲੇ ਝੁਰਮਟ ਪਾ ਲਿਆ ਅਤੇ ਉਸ ਅੰਗੂਠੀ ਨੂੰ ਵੇਖਣ ਲਗ ਪਏ। ਅੰਗੂਠੀ ਵੇਖ ਕੇ

ਮੈਨੂੰ ਵੀ ਯਕੀਨ ਹੋ ਗਿਆ ਜੁ ਉਹ ਜ਼ਰੂਰ ਹੀ ਕਿਸੇ ਵਿਆਹੀ ਹੋਈ ਜਾਂ ਵਿਆਹੀ ਜਾਣ ਵਾਲੀ ਕੁੜੀ ਦੀ ਸੀ।

"ਮੁਆਮਲਾ ਤਾਂ ਹੋਰ ਵੀ ਪੇਚੀਦਾ ਹੁੰਦਾ ਜਾ ਰਿਹਾ ਹੈ" ਗਰੈਗਸਨ ਨੇ ਕਿਹਾ।

"ਪਰ ਮੇਰੀ ਜਾਚੇ ਤਾਂ ਮੁਆਮਲਾ ਬਹੁਤ ਹਦ ਤੋੜੀ ਸਾਫ ਹੋ ਰਿਹਾ ਹੈ" ਹੋਮਜ਼ ਨੇ ਕਿਹਾ, "ਤੁਸੀ ਮਕਤੂਲ ਦੀ ਤਲਾਸ਼ੀ ਵੀ ਲਈ ਸੀ ਜਾਂ ਨਹੀਂ।"

"ਹਾਂ, ਹਾਂ, ਗਰੈਗਸਨ ਨੇ ਕਿਹਾ, "ਆਹ ਵੇਖੋ ਇਕ ਤਾਂ ੯੭੬੬੩ ਨੰਬਰ ਦੀ ਸੋਨੇ ਦੀ ਵਡੀ ਠੋਸ ਘੜੀ ਹੈ, ਇਹਦੇ ਨਾਲ ਲਗੀ ਹੋਈ ਜੰਜੀਰ ਵੀ ਸੋਨੇ ਦੀ ਹੈ, ਏਸ ਤੋਂ ਇਲਾਵਾ ਸੋਨੇ ਦਾ ਇਕ ਛੱਲਾ ਅਤੇ ਟਾਈ-ਪਿੰਨ ਵੀ ਹੈ, ਇਹਦੀਆਂ ਜੇਬਾਂ ਵਿਚੋਂ ਕੁਝ ਮੁਲਾਕਾਤੀ ਕਾਰਡ ਵੀ ਮਿਲੇ ਹਨ, ਇਹਨਾਂ ਤੇ ਈ. ਜੇ. ਡਰੇਬਰ ਛਪਿਆ ਹੋਇਆ ਹੈ, ਬਟੂਆ ਕੋਈ ਨਹੀਂ ਮਿਲਿਆ, ਉਂਜ ਕੋਈ ਪੰਝੱਤਰ ਰੁਪਏ ਦੇ ਨੋਟ ਅਤੇ ਕੁਝ ਨਕਦੀ ਜ਼ਰੂਰ ਮਿਲੀ ਹੈ, ਇਕ ਛੋਟੀ ਜਿਹੀ ਸੁੰਦਰ ਨੋਟ ਬੁਕ ਵੀ ਕੋਟ ਦੇ ਅੰਦਰਲੇ ਬੋਝੇ ਵਿਚ ਪਈ ਸੀ, ਇਹਦੇ ਬਾਹਰਲੇ ਸਫੇ ਉਤੇ ਜੋਜ਼ਫ ਸਟਰੇਂਜਰ ਦਾ ਨਾਂ ਅੰਕਿਤ ਹੈ। ਇਹਨਾਂ ਚੀਜ਼ਾਂ ਤੋਂ ਇਲਾਵਾ ਦੋ ਚਿਠੀਆਂ ਵੀ ਲਭੀਆਂ ਹਨ, ਇਕ ਉਤੇ ਡਰੇਬਰ ਅਤੇ ਦੂਜੀ ਉਤੇ ਸਟਰੇਂਜਰਸਨ ਦਾ ਪਤਾ ਲਿਖਿਆ ਹੋਇਆ ਹੈ।"

"ਇਹ ਚਿਠੀਆਂ ਕਿਹੜੇ ਪਤੇ ਉਤੇ ਆਈਆਂ ਹਨ ?"

"ਇਹਨਾਂ ਉਤੇ ਅਮਰੀਕਨ ਹੋਟਲ ਦਾ ਪਤਾ ਦਿਤਾ ਹੋਇਆ ਹੈ, ਇਹ ਚਿਠੀਆਂ ਜਹਾਜ਼ਾਂ ਦੀ ਕਿਸੇ ਕੰਪਨੀ ਵਲੋਂ ਹਨ ਅਤੇ ਕਿਸੇ ਜਹਾਜ਼ ਦੇ ਤੁਰਨ ਸੰਬੰਧੀ ਹਨ। ਜਾਪਦਾ ਹੈ ਇਹ ਵਿਚਾਰਾ ਅਮਰੀਕਾ ਜਾਣ ਦੀਆਂ ਤਿਆਰੀਆਂ ਵਿਚ ਸੀ।"

"ਕੀ ਤੁਸਾਂ ਏਸ ਸਟੇਂਜਰਸਨ ਦਾ ਵੀ ਕੋਈ ਪਤਾ ਲਾਇਆ ਹੈ ?"

"ਹਾਂ ਜੀ, ਮੈਂ ਹਰੇਕ ਅਖ਼ਬਾਰ ਵਿਚ ਇਸ ਮਤਲਬ ਦੇ ਇਸ਼ਤਿਹਾਰ ਛਪਣ ਦਾ ਆਰਡਰ ਘਲ ਦਿਤਾ ਹੈ, ਅਤੇ ਇਕ ਆਪਣਾ ਆਦਮੀ ਮੈਂ ਅਮਰੀਕਨ ਹੋਟਲ ਵਿਚ ਵੀ ਭੇਜਿਆ ਹੋਇਆ ਹੈ, ਵੇਖੋ ਉਹ ਕੀ ਖਬਰ ਲਿਆਉਂਦਾ ਹੈ।"

"ਤੁਸੀ ਕੋਈ ਖਬਰ ਕਲੀਵਲੈਂਡ ਤੋਂ ਵੀ ਮੰਗਵਾਈ ਹੈ ਕਿ ਨਹੀਂ ?"

"ਹਾਂ, ਉਥੋ ਵੀ ਤਾਰ ਦਿਤੀ ਹੋਈ ਹੈ।"

"ਤੁਸਾਂ ਉਸ ਤਾਰ ਵਿਚ ਕੀ ਲਿਖਿਆ ਸੀ ?"

"ਮੈਂ ਸਾਰੇ ਹਾਦਸੇ ਦੀ ਤਫਸੀਲ ਦੇ ਕੇ ਲਿਖਿਆ ਸੀ ਜੋ ਹਾਦਸੇ ਦੀ ਹਰੇਕ ਸੰਬੰਧਤ ਖਬਰ ਲਈ ਮੈਂ ਆਪ ਦਾ ਬੜਾ ਹੀ ਧੰਨਵਾਦੀ ਹੋਵਾਂਗਾ।"

"ਤਾਂ ਇਹਦਾ ਮਤਲਬ ਹੈ, ਤੁਸਾਂ ਕਿਸੇ ਇਕ ਖ਼ਾਸ ਗਲ ਬਾਬਤ ਕੋਈ ਖਬਰ ਨਹੀਂ ਮੰਗਵਾ ਭੇਜੀ।"

"ਅਸਾਂ ਸਟਰੇਂਜਰਸਨ ਦਾ ਜ਼ਿਕਰ ਤਾਂ ਖ਼ਾਸ ਤੌਰ ਤੇ ਜ਼ਰੂਰ ਕਰ ਦਿਤਾ ਸੀ।"

"ਪਰ ਮੇਰਾ ਖ਼ਿਆਲ ਏ, ਤੁਸਾਂ ਉਹ ਤਾਰ ਅਧੂਰੀ ਭੇਜੀ ਹੈ, ਕੀ ਤੁਸੀ ਇਕ ਤਾਰ ਹੋਰ ਨਹੀਂ ਘਲ ਦਿਓਗੇ ?"

"ਜਿਤਨੀਆਂ ਆਖੋ, ਪਰ ਮੇਰਾ ਤਾਂ ਖ਼ਿਆਲ ਏ, ਅਸਾਂ ਸਭ ਕੁਝ ਹੀ ਪੁਛ ਭੇਜਿਆ ਹੈ।" ਗਰੈਗਸਨ ਨੇ ਇਕ ਖਿਝਵੇਂ ਜਿਹੇ ਲਹਿਜੇ ਵਿਚ ਕਿਹਾ, ਪਰ ਹੋਮਜ਼ ਅਜੇ ਕੁਝ ਕਹਿਣ ਹੀ ਲਗਾ ਸੀ ਜੋ ਲੈਸਟਰੇਡ ਨੇ, ਜਿਹੜਾ ਕਿ ਉਹਨਾਂ ਦੀ ਉਪਰੋਕਤ ਗਲ ਬਾਤ ਦੇ ਦੌਰਾਨ ਵਿਚ ਅੰਦਰ ਦੇ ਇਕ ਦੋ ਹੋਰ ਕਮਰਿਆਂ ਵਿਚ

ਵੀ ਫਿਰ ਆਇਆ ਸੀ, ਇਕ ਬੜੀ ਹੀ ਪ੍ਰਸੰਨਤਾ ਭਰੀ ਅਵਾਜ਼ ਵਿਚ ਕਿਹਾ –

"ਮਿਸਟਰ ਗਰੈਗਸਨ, ਮੈਂ ਉਹ ਚੀਜ਼ ਲਭ ਲਈ ਹੈ, ਜਿਹੜੀ ਤੁਹਾਡੇ ਵਿਚੋਂ ਕੋਈ ਵੀ ਨਾ ਲਭ ਸਕਦਾ।" ਉਹਦੀਆਂ ਛੋਟੀਆਂ ਛੋਟੀਆਂ ਅੱਖਾਂ ਉਸ ਵੇਲੇ ਚਮਕ ਰਹੀਆਂ ਸਨ ਅਤੇ ਉਹ ਬੇਹਦ ਹੀ ਖੁਸ਼ ਜਾਪਦਾ ਸੀ।

"ਆਓ ਮੈਂ ਤੁਹਾਨੂੰ ਦਸਾਂ," ਇਹ ਕਹਿ ਕੇ ਸਾਨੂੰ ਅੰਦਰਲੇ ਕਮਰੇ ਵਿਚ ਲੈ ਗਿਆ।

"ਲਓ ਏਥੇ ਖੜੇ ਜਾਓ," ਉਹਨੇ ਇਕ ਡੱਬੀ ਦੀ ਤੀਲੀ ਬਾਲੀ ਤੇ ਉਹਨੂੰ ਕੰਧ ਦੇ ਕੋਲ ਕਰ ਕੇ ਕਹਿਣ ਲਗਾ, "ਆਹ ਵੇਖੋ ਕੀ ਲਿਖਿਆ ਹੈ ?"

ਅਸੀਂ ਹੋਰ ਨੇੜੇ ਹੋ ਗਏ ਅਤੇ ਅਸੀਂ ਵੇਖਿਆ ਜੁ ਕੰਧ ਉਤੇ ਇਕ ਥਾਂ ਤੇ ਲਹੂ ਨਾਲ ਮੋਟੇ ਮੋਟੇ ਅਖਰਾਂ ਵਿਚ ਸ਼ਬਦ ਰਾਸ਼ੇ 'Rache' ਲਿਖਿਆ ਹੋਇਆ ਸੀ – "ਹਾਂ ਦਸੋ, ਹੁਣ ਤੁਹਾਡੀ ਰਾਇ ਕੀ ਹੈ," ਉਹਨੇ ਇਕ ਬੜੀ ਹੀ ਚਾਉ-ਭਰੀ ਪ੍ਰਸੰਨਤਾ ਵਿਚ ਪੁਛਿਆ, "ਜੇ ਮੈਂ ਕੋਸ਼ਿਸ਼ ਕਰਕੇ ਏਸ ਕਮਰੇ ਦੀ ਇਹ ਨੁਕਰ ਨਾ ਫਰੋਲਦਾ ਤਾਂ ਯਕੀਨ ਮੰਨਣਾ ਏਸ ਹਾਦਸੇ ਦੀ ਇਕ ਸਭ ਤੋਂ ਵਡੀ ਗਲ ਸਾਥੋਂ ਲੁਕੀ ਰਹਿਣੀ ਸੀ। ਮੈਨੂੰ ਯਕੀਨ ਹੋ ਗਿਆ ਹੈ ਜੁ ਇਹ ਸ਼ਬਦ ਕਾਤਲ ਨੇ ਹੀ ਆਪਣੇ ਲਹੂ ਨਾਲ ਲਿਖੇ ਹਨ।"

"ਤਾਂ ਫੇਰ" ਗਰੈਗਸਨ ਨੇ ਇਕ ਬੜੀ ਹਸਦ ਭਰੀ ਅਵਾਜ਼ ਵਿਚ ਪੁਛਿਆ :–

"ਤਾਂ ਫੇਰ ! ਫੇਰ ਇਹ ਜੋ ਕਾਤਲ ਕਿਸੇ ਕੁੜੀ ਰਾਸ਼ੇਲ Rachel ਦਾ ਨਾਂ ਲਿਖਣ ਲਗਾ ਸੀ, ਜੋ ਕਿ ਉਹ ਕਿਸੇ ਬਿੜਕ ਹੋ ਜਾਣ ਕਰਕੇ ਪੂਰਾ ਨਹੀਂ ਕਰ ਸਕਿਆ, ਤੁਸੀਂ ਮੇਰੀ ਹੁਣ ਦੀ ਗਲ

ਛੋਤੇ ਰਖਣੀ। ਜਦੋਂ ਏਸ ਹਾਦਸੇ ਦਾ ਸਾਰਾ ਭੇਤ ਖੁਲ੍ਹਿਆ ਤਾਂ ਵੇਖਣਾ ਉਹਦੇ ਵਿੱਚ ਕਿਸੇ ਕੁੜੀ ਰਾਸ਼ਲ ਦਾ ਨਾਂ ਜ਼ਰੂਰ ਹੋਵੇਗਾ, ਪਰ ਤੁਸੀਂ ਕਿਹੜੀ ਗਲ ਤੇ ਹਸ ਰਹੇ ਹੋ,ਮਿਸਟਰ ਹੋਮਜ਼, ਮੰਨਿਆਂ, ਤੁਸੀਂ ਵੀ ਬੜੇ ਹੁਸ਼ਿਆਰ ਹੋ, ਪਰ ਯਾਦ ਰਵ੍ਹੇ ਜੋ ਪੁਰਾਣੇ ਹਥ ਪੁਰਾਣੇ ਹੀ ਹੋਇਆ ਕਰਦੇ ਹਨ।"

"ਮੈਨੂੰ ਮੁਆਫ ਕਰਨਾ ਮਿੱਤਰ ਲੈਸਟਰੇਡ," ਹੋਮਜ਼ ਨੇ ਆਪਣੀ ਹਾਸੀ ਰੋਕਦਿਆਂ ਹੋਇਆਂ ਕਿਹਾ, "ਮੈਥੋਂ ਭੁਲ ਹੋ ਗਈ ਹੈ – ਹਾਂ – ਜੇ ਇਜਾਜ਼ਤ ਦਿਓ ਤਾਂ ਮੈਂ ਵੀ ਏਸ ਲਿਖਤ ਦਾ ਕੁਝ ਇਮਤਿਹਾਨ ਕਰ ਲਵਾਂ।"

ਇਹ ਕਹਿ ਕੇ ਹੋਮਜ਼ ਨੇ ਆਪਣੇ ਕੋਟ ਦੀ ਜੇਬ ਵਿਚੋਂ ਇਕ ਫ਼ੀਤਾ ਅਤੇ ਇਕ ਆਤਸ਼ੀ ਸ਼ੀਸ਼ਾ ਕਢ ਲਿਆ। ਇਹਨਾਂ ਦੋਹਾਂ ਨੂੰ ਹਥ ਵਿਚ ਲੈ ਕੇ ਉਹਨੇ ਕਮਰੇ ਵਿਚ ਕੁਝ ਵੇਖਣਾ ਅਤੇ ਮਾਪਣਾ ਸ਼ੁਰੂ ਕਰ ਦਿਤਾ। ਇਕ ਵੇਰੀ ਤਾਂ ਉਹ ਫ਼ਰਸ਼ ਉਤੇ ਮੂਧੇ ਮੂੰਹ ਵੀ ਲੇਟ ਗਿਆ। ਉਹ ਏਸ ਤਫ਼ਤੀਸ਼ ਵਿਚ ਕੁਝ ਅਜਿਹਾ ਮਸਤ ਹੋ ਕੇ ਜੁਟਿਆ ਜੋ ਉਹਨੂੰ ਕਿਸੇ ਹੋਰ ਚੀਜ਼ ਦੀ ਸੁਰਤ ਹੀ ਨਾ ਰਹੀ। ਕਦੇ ਉਹ ਫ਼ਰਸ਼ ਉਤੇ ਲਗੇ ਕੋਈ ਅਦਿਖ ਨਿਸ਼ਾਨ ਮਾਪਣ ਲਗ ਪੈਂਦਾ ਤੇ ਕਦੇ ਇਕਾ ਏਕੀ ਹੀ ਉਠ ਕੇ ਕੰਧ ਦੀ ਉਚਾਈ ਵੇਖਣੀ ਸ਼ੁਰੂ ਕਰ ਦਿੰਦਾ। ਵੀਹਾਂ ਮਿੰਟਾਂ ਲਈ ਉਹ ਬਰਾਬਰ ਆਪਣਾ ਕੋਈ ਓਪਰਾ ਜਿਹਾ ਹਿਸਾਬ ਕਿਤਾਬ ਕਰਦਾ ਰਿਹਾ ਅਤੇ ਇਕ ਥਾਂ ਤੋਂ ਉਹਨੇ ਕੁਝ ਮਿੱਟੀ ਵੀ ਚੁਕ ਕੇ ਆਪਣੇ ਬੋਝੇ ਵਿਚ ਪਾ ਲਈ। ਫੇਰ ਉਹ ਸ਼ੀਸ਼ਾ ਲੈ ਕੇ ਖ਼ੂਨ ਨਾਲ ਲਿਖੇ ਹੋਏ ਉਸ ਸ਼ਬਦ ਦੇ ਦੁਆਲੇ ਹੋ ਗਿਆ ਅਤੇ ਉਹਦੇ ਕੱਲੇ ਕੱਲੇ ਅੱਖਰ ਨੂੰ ਉਹਨੇ ਬੜੀ ਗਹੁ ਨਾਲ ਜਾਂਚਿਆ। ਇਤਨਾ ਕੁਝ ਟੂਣਾ ਟਾਮਣਾ ਕਰਕੇ ਉਹਨੂੰ ਤਸੱਲੀ ਹੋ ਗਈ ਅਤੇ ਉਹਨੇ ਉਹ ਫੀਤਾ ਤੇ ਸ਼ੀਸ਼ਾ

ਮੁੜ ਆਪਣੀ ਜੇਬ ਵਿਚ ਪਾ ਲਏ।

ਲੈਸਟਰੇਡ ਅਤੇ ਗਰੇਗਸਨ ਹੋਮਜ਼ ਦੀਆਂ ਇਹਨਾਂ ਉਪਰੋਕਤ ਹਰਕਤਾਂ ਨੂੰ ਵੇਖ ਕੇ ਭਾਵੇਂ ਦਿਲ ਹੀ ਦਿਲ ਵਿਚ ਉਹਦੀ ਵਾਧੂ ਦੀ ਸਿਰਖਪਾਈ ਉਤੇ ਹਾਸਾ ਮੰਨ ਰਹੇ ਸਨ, ਪਰ ਜਦੋਂ ਉਹ ਆਪਣੀ ਤਫ਼ਤੀਸ਼ ਖ਼ਤਮ ਕਰ ਚੁਕਿਆ ਤਾਂ ਉਹਨਾਂ ਤੋਂ ਪੁਛਣੋ ਨਾ ਰਿਹਾ ਗਿਆ।

"ਕੀ ਕੋਈ ਸਿਰ ਪੈਰ ਹਥ ਲਗਾ ਜੇ?"

"ਸਚੀ ਗਲ ਤਾਂ ਇਹ ਹੈ", ਅਤੇ ਹੋਮਜ਼ ਦੇ ਲਹਿਜੇ ਵਿਚ ਨਫ਼ਰਤ ਝਲਕ ਰਹੀ ਸੀ, ਜੋ ਜਿਥੇ ਤੁਹਾਡੇ ਵਰਗੇ ਦੋ ਪੁਰਾਣੇ ਖਿਲਾੜੀ ਜੁੱਟੇ ਹੋਏ ਹੋਣ, ਉਥੇ ਮੇਰੇ ਜਿਹੇ ਦੀ ਕੀ ਵੱਟੀਦੀ ਹੈ, ਨਾਲੇ ਮੈਨੂੰ ਭਰੋਸਾ ਹੈ ਜੁ ਇਹ ਹਾਦਸਾ ਕੋਈ ਖ਼ਾਸ ਪੇਚੀਦਾ ਨਹੀਂ ਅਤੇ ਤੁਸੀਂ ਕਾਤਲ ਦਾ ਸੁਰਾਗ ਲਾਣ ਵਿਚ ਸਹਿਜੇ ਹੀ ਕਾਮਯਾਬ ਹੋ ਜਾਓਗੇ। ਹਾਂ, ਜੇ ਇਸ ਤਫ਼ਤੀਸ਼ ਵਿਚ ਤੁਹਾਡੀ ਗੱਡੀ ਨਿਰੀ ਮੂਲੋਂ ਹੀ ਅੜ ਗਈ ਅਤੇ ਤੁਹਾਨੂੰ ਕੋਈ ਹੋਰ ਚਾਰਾ ਨਜ਼ਰ ਨਾ ਪਿਆ ਤਾਂ ਬੇਸ਼ੱਕ ਮੈਨੂੰ ਫੇਰ ਵੀ ਬੁਲਾ ਭੇਜਣਾ, ਮੈਂ ਹਰੇਕ ਮੁਮਕਨ ਸਲਾਹ ਮਸ਼ਵਰੇ ਦੁਆਰਾ ਤੁਹਾਡੀ ਮਦਦ ਕਰਾਂਗਾ। ਫਿਲਹਾਲ ਤੁਸੀਂ ਮੈਨੂੰ ਉਸ ਸਾਰਜੰਟ ਦਾ ਪਤਾ ਦਸ ਦਿਓ, ਜਿਹੜਾ ਕਿ ਰਾਤ ਏਥੇ ਪਹਿਰੇ ਉਤੇ ਸੀ।"

ਲੈਸਟਰੇਡ ਨੇ ਆਪਣੀ ਡਾਇਰੀ ਵੇਖ ਕੇ ਸਾਰਜੰਟ ਦਾ ਪਤਾ ਨੋਟ ਕਰਾ ਦਿਤਾ, "ਜਾਨਰੈਂਸ, ਨੰਬਰ ੪੧, ਕੈਨਿਸਟਨ ਬਾਗ।"

"ਆਓ ਡਾਕਟਰ ਜੀ, ਏਸ ਸਾਰਜੰਟ ਨੂੰ ਵੀ ਮਿਲ ਲਈਏ। ਹਾਂ, ਜਾਣ ਤੋਂ ਪਹਿਲਾਂ ਮੈਂ ਤੁਹਾਨੂੰ ਇਤਨਾ ਕੁ ਜ਼ਰੂਰ ਦਸ ਦੇਵਾਂ", ਮੇਰੇ ਮਿੱਤਰ ਨੇ ਉਨ੍ਹਾਂ ਦੋਹਾਂ ਵਲ ਮੁਖ਼ਾਤਿਬ ਹੁੰਦਿਆਂ ਕਿਹਾ, "ਜੋ ਇਹ ਆਦਮੀ ਕਤਲ ਕੀਤਾ ਗਿਆ ਹੈ ਅਤੇ ਇਹਦਾ ਕਾਤਲ

ਕੋਈ ਆਦਮੀ ਸੀ। ਕਾਤਲ ਦਾ ਕਦ ਛੇ ਫੁਟ ਤੋਂ ਵੀ ਲੰਮੇਰਾ ਹੈ, ਪਰ ਉਹਦੇ ਪੈਰ, ਉਹਦੇ ਕਦ ਦੇ ਲਿਹਾਜ਼ ਨਾਲ ਬੜੇ ਨਿਕੇ ਨਿਕੇ ਹਨ । ਉਹਨੇ ਪੈਰੀਂ ਪੁਰਾਣੇ ਬੂਟ ਪਾਏ ਹੋਏ ਸਨ ਅਤੇ ਉਹ ਤ੍ਰਿਚਨਾਪਲੀ ਦੇ ਬਣੇ ਹੋਏ ਸੀਗਾਰ ਪੀਣ ਦਾ ਆਦੀ ਹੈ, ਇਹ ਆਦਮੀ ਆਪਣੇ ਸ਼ਿਕਾਰ ਨਾਲ ਏਸ ਕੋਠੀ ਵਿਚ ਚਾਰ ਪਹੀਆਂ ਵਾਲੀ ਗੱਡੀ ਵਿਚ ਆਇਆ ਹੈ ਅਤੇ ਏਸ ਗੱਡੀ ਦੇ ਘੋੜੇ ਦੇ ਅਗਲੇ ਇਕ ਪੈਰ ਵਿਚ ਨਵੀਂ ਹੀ ਨੁਾਲ ਬੱਧੀ ਹੋਈ ਹੈ, ਜਾਪਦਾ ਹੈ ਕਾਤਲ ਦਾ ਮੂੰਹ ਵੀ ਏਸ ਮਕਤੂਲ ਵਾਂਗੂ ਹੀ ਚਿੱਬਾ ਚਿੱਬਾ ਹੈ ਅਤੇ ਉਹਦੇ ਸੱਜੇ ਹੱਥ ਦੀਆਂ ਉਂਗਲਾਂ ਦੇ ਨਹੁੰ ਬੜੇ ਵਧੇ ਹੋਏ ਹਨ।"

ਅਸੀਂ ਸਾਰੇ ਹੀ ਹੋਮਜ਼ ਦੀਆਂ ਉਪਰੋਕਤ ਗਲਾਂ ਸੁਣ ਕੇ ਹੈਰਾਨ ਹੋ ਗਏ।

"ਪਰ ਇਹ ਕਤਲ ਕਿਵੇਂ..........." ਲੈਸਟਰੇਡ ਨੇ ਅਜੇ ਆਪਣੀ ਗਲ ਪੂਰੀ ਵੀ ਨਹੀਂ ਸੀ ਕੀਤੀ ਜੋ ਹੋਮਜ਼ ਵਿਚੇ ਹੀ ਬੋਲ ਪਿਆ –

"ਇਹਨੂੰ ਜ਼ਹਿਰ ਦਿਤਾ ਗਿਆ ਏ," ਹੋਮਜ਼ ਨੇ ਬਾਹਰ ਨਿਕਲਦਿਆਂ ਹੋਇਆਂ ਕਿਹਾ, "ਨਾਲੇ ਯਾਦ ਰਖੀਂ, ਮਿੱਤਰ ਲੈਸਟਰੇਡ, ਰਾਸ਼ੇ ਕਿਸੇ ਕੁੜੀ ਦਾ ਨਾਂ ਨਹੀਂ, ਇਹ ਇਕ ਜਰਮਨ ਸ਼ਬਦ ਹੈ ਅਤੇ ਇਹਦੇ ਅਰਥ ਬਦਲੇ ਦੇ ਹਨ।"

ਇਤਨੀ ਗਲ ਕਹਿ ਮੈਂ ਅਤੇ ਹੋਮਜ਼ ਤਾਂ ਬਾਹਰ ਨਿਕਲ ਆਏ, ਪਰ ਉਹ ਦੋਵੇਂ ਜਣੇ ਹੈਰਾਨ ਪਰੇਸ਼ਾਨ ਹੋਏ, ਰੱਬ ਜਾਣੇ, ਉਥੇ ਕਿਤਨਾ ਕੁ ਚਿਰ ਹੋਰ ਖੜੋਤੇ ਰਹੇ।

## ੪

ਜਦੋਂ ਅਸੀ ਬਾਹਰ ਨਿਕਲੇ ਤਾਂ ਦੁਪਹਿਰ ਦਾ ਕੋਈ ਇਕ ਵਜ ਚੁਕਿਆ ਸੀ। ਸ਼ਰਲਕ ਹੋਮਜ਼ ਨੇ ਨਾਲ ਦੇ ਤਾਰ-ਘਰ ਵਿਚ ਜਾ ਕੇ ਕਿਸੇ ਬੇਮਲੂਮ ਪਤੇ ਤੇ ਇਕ ਲੰਮੀ ਸਾਰੀ ਤਾਰ ਦਿਤੀ ਅਤੇ ਫੇਰ ਇਕ ਟਾਂਗਾ ਕਰ ਕੇ ਅਸੀ ਦੋਵੇਂ ਜਣੇ ਜਾਹਨਰੈਂਸ ਦੇ ਘਰ ਵਲ ਤੁਰ ਪਏ।

"ਇਹਦੇ ਵਿਚ ਸ਼ਕ ਨਹੀਂ" ਹੋਮਜ਼ ਨੇ ਟਾਂਗੇ ਵਿਚ ਬੈਠਦਿਆਂ ਹੋਇਆਂ ਕਿਹਾ, "ਜੋ ਮੈਨੂੰ ਕਾਤਲ ਦਾ ਕਰੀਬਨ ਕਰੀਬਨ ਸਾਰਾ ਹੀ ਸੁਰਾਗ਼ ਮਿਲ ਚੁਕਿਆ ਹੈ, ਪਰ ਫੇਰ ਵੀ ਵੇਖੋ ਨਾ, ਹਰੇਕ ਗਲ ਨੂੰ ਆਪੀਂ ਵੇਖ ਲੈਣ ਵਿਚ ਵੀ ਤਾਂ ਕੋਈ ਹਰਜ ਨਹੀਂ।"

"ਹਰਜ ਤਾਂ ਵਾਕਈ ਕੋਈ ਨਹੀਂ, ਪਰ ਮੈਂ ਤੁਹਾਥੋਂ ਇਕ ਦੋ ਗਲਾਂ ਪੁਛਣੀਆਂ ਚਾਹੁੰਦਾ ਹਾਂ, ਤੁਸੀਂ ਮੈਨੂੰ ਅਜ ਸਵੇਰ ਦੇ ਹੀ ਆਪਣੀਆਂ ਅਦੁਤੀਆਂ ਸ਼ਕਤੀਆਂ ਦਾ ਚਮਤਕਾਰ ਵਿਖਾ ਕੇ ਚਕ੍ਰਿਤ ਕਰ ਰਹੇ ਹੋ, ਅਤੇ ਮੈਂ ਤੁਹਾਡੀਆਂ ਇਹਨਾਂ ਖੋਜ ਸ਼ਕਤੀਆਂ ਦਾ ਬਹੁਤ ਹਦ ਤੋੜੀ ਕਾਇਲ ਵੀ ਹੋ ਚੁਕਿਆ ਹਾਂ, ਪਰ ਮਿੱਤਰ ਹੋਮਜ਼, ਮੁਆਫ਼ ਕਰਨਾ, ਕੀ ਤੁਹਾਡਾ ਉਪਰੋਕਤ ਦਾਹਵਾ ਸਚ ਵੀ ਹੈ, ਜਾਂ ਤੁਸੀ ਏਵੇਂ ਹੀ ਗਪ ਚਲਾ ਦਿਤੀ ਹੈ?"

"ਨਹੀਂ ਮਿੱਤਰ ਵਾਸਟਨ, ਯਕੀਨ ਜਾਣੋ, ਮੇਰੇ ਉਪਰੋਕਤ ਦਾਹਵੇ ਦੀ ਸਚਾਈ ਵਿਚ ਮੈਨੂੰ ਰਤਾ ਜਿੰਨਾ ਵੀ ਕੋਈ ਸ਼ਕ ਸੁਬਾ

ਨਹੀਂ, ਤੁਹਾਨੂੰ ਯਾਦ ਹੋਣਾ ਏ, ਮੈਂ ਹਾਦਸੇ ਵਾਲੇ ਮਕਾਨ ਤੋਂ ਕੋਈ ਪੰਜਾਹ ਕਦਮ ਉਰ੍ਹਾਂ ਉਤਰ ਖਲੋਤਾ ਸਾਂ, ਇਹ ਗਲ ਮੈਂ ਇੰਜ ਹੀ ਨਹੀਂ ਸੀ ਕੀਤੀ, ਇਸ ਦੇ ਬੜੇ ਡੂੰਘੇ ਅਰਥ ਸਨ। ਪੈਦਲ ਤੁਰਨ ਤੋਂ ਮੈਂ ਵੇਖਿਆ ਜੋ ਸੜਕ ਉਤੇ ਦੀ ਪੋਲੀ ਹੋਈ ਹੋਈ ਮਿਟੀ ਵਿਚ ਕਿਸੇ ਟਾਂਗੇ ਦੇ ਪਹੀਆਂ ਦੇ ਨਿਸ਼ਾਨ ਖੁਭੇ ਹੋਏ ਸਨ। ਹੁਣ ਉਹ ਨਿਸ਼ਾਨ ਕਲ ਰਾਤ ਤੋਂ ਸਿਵਾਇ ਹੋਰ ਕਿਸੇ ਸਮੇਂ ਦੇ ਨਹੀਂ ਸਨ ਹੋ ਸਕਦੇ, ਕਿਉਂ ਜੋ ਉਸ ਰਾਤ ਮੀਂਹ ਪੈ ਜਾਣ ਕਰ ਕੇ ਪਹਿਲੇ ਦੇ ਸਾਰੇ ਹੀ ਨਿਸ਼ਾਨ ਮਿਟ ਗਏ ਸਨ। ਮੈਂ ਪਹੀਆਂ ਦੇ ਉਹਨਾਂ ਨਿਸ਼ਾਨਾਂ ਦੇ ਵਿਚਕਾਰ ਕਰ ਕੇ ਵੀ ਡਿਠਾ ਸੀ ਅਤੇ ਮੈਨੂੰ ਘੋੜੇ ਦੇ ਚਾਰ ਸੁੰਮ ਲਗੇ ਹੋਏ ਨਜ਼ਰ ਆਏ, ਪਰ ਅਗਲੇ ਇਕ ਸੁੰਮ ਦਾ ਨਿਸ਼ਾਨ ਬਾਕੀ ਤਿੰਨਾਂ ਨਾਲੋਂ ਵਧੇਰੇ ਸਾਫ਼ ਅਤੇ ਉਘੜਿਆ ਹੋਇਆ ਸੀ। ਇਸ ਗਲ ਦਾ ਏਸ ਤੋਂ ਸਵਾਇ ਹੋਰ ਮਤਲਬ ਹੀ ਕੀ ਹੋ ਸਕਦਾ ਹੈ, ਜੋ ਘੋੜੇ ਦੇ ਅਗਲੇ ਪੈਰ ਵਿਚ ਨਵੀਂ ਹੀ ਨਾਹਲ ਬੱਧੀ ਹੋਈ ਸੀ। ਹੁਣ ਗਰੈਗਸਨ ਦੇ ਕਥਨ ਅਨੁਸਾਰ, ਉਸ ਕੋਠੀ ਵਿਚ ਉਹਨਾਂ ਦੇ ਸਾਹਮਣੇ ਕੋਈ ਵੀ ਟਾਂਗੇ ਵਾਲੀ ਸਵਾਰੀ ਨਹੀਂ ਸੀ ਆਈ। ਉਹ ਅਤੇ ਲੈਸਟਰੇਡ ਦੋਵੇਂ ਪੈਦਲ ਹੀ ਆਏ ਸਨ। ਫੇਰ ਸਵਾਇ ਏਸ ਦੇ ਕਿ ਕਾਤਲ ਹੀ ਉਸ ਗੱਡੀ ਵਿਚ ਆਪਣੇ ਸ਼ਿਕਾਰ ਨੂੰ ਉਥੇ ਉਸ ਰਾਤ ਦੇ ਦੋ ਕੁ ਵਜੇ ਦੇ ਕਰੀਬ ਜਦੋਂ ਕਿ ਮੀਂਹ ਪਿਆ, ਲਿਆਇਆ ਹੋਵੇ, ਹੋਰ ਕੀ ਅਰਥ ਹੋ ਸਕਦੇ ਹਨ।"

"ਖੈਰ ਇਹ ਗਲ ਤਾਂ ਹੁਣ ਮੇਰੀ ਵੀ ਸਮਝ ਵਿਚ ਆ ਗਈ ਹੈ, ਪਰ ਤੁਹਾਨੂੰ ਕਾਤਲ ਦੇ ਕਦ ਦੀ ਬਾਬਤ ਕਿਵੇਂ ਪਤਾ ਲਗਾ ?"

"ਇਹ ਗਲ ਮਾਲੂਮ ਕਰਨੀ ਵੀ ਬੜੀ ਸੁਖਾਲੀ ਸੀ। ਤੁਹਾਨੂੰ ਸ਼ਾਇਦ ਪਤਾ ਨਾ ਹੋਵੇ, ਪਰ ਇਹ ਗਲ ਮੇਰੇ ਤਜਰਬੇ ਨੇ ਸਿਧ

ਕਰ ਦਿਤੀ ਹੋਈ ਹੈ ਕਿ ਆਦਮੀ ਦੀ ਦੁਲ੍ਹਾਂਗ ਉਹਦੇ ਕਦ ਦਾ ਅਨੁਮਾਨ ਲਾਣ ਲਈ ਇਕ ਬੜਾ ਸਹੀ ਅਤੇ ਪੂਰਾ ਪੈਮਾਨਾ ਹੈ। ਕਾਤਲ ਦੀਆਂ ਦੁਲ੍ਹਾਂਗਾਂ ਦਾ ਫਾਸਲਾ ਘਰ ਤੋਂ ਬਾਹਰ ਬਾਗ਼ ਵਿਚ ਅਤੇ ਕਮਰੇ ਦੇ ਅੰਦਰ ਫ਼ਰਸ਼ ਉਤੇ ਮੈਂ ਦੋਵੇਂ ਥਾਈਂ ਮਾਪ ਲਿਆ ਸੀ। ਏਸ ਤੋਂ ਇਲਾਵਾ ਕਾਤਲ ਦਾ ਕਦ ਮਾਪਣ ਲਈ ਮੇਰੇ ਕੋਲ ਇਕ ਹੋਰ ਵੀ ਵਸੀਲਾ ਸੀ। ਇਹ ਗਲ ਵੀ ਸ਼ਾਇਦ ਤੁਹਾਥੋਂ ਗੁੱਝੀ ਹੋਵੇ, ਪਰ ਮੇਰ ਮੁਸਾਹਿਦੇ ਨੇ ਤਾਂ ਕਈ ਵੇਰ ਮੇਰੇ ਏਸ ਅਨੁਮਾਨ ਦੀ ਪ੍ਰੋੜ੍ਹਤਾ ਕੀਤੀ ਹੋਈ ਹੈ ਜੋ ਜਦੋਂ ਵੀ ਕੋਈ ਪੁਰਸ਼ ਖੜੋਤਾ ਖੜੋਤਾ ਕੋਈ ਸ਼ਬਦ ਕਿਸੇ ਕੰਧ ਉਤੇ ਅੰਕਿਤ ਕਰਦਾ ਹੈ, ਤਾਂ ਉਹ ਹਮੇਸ਼ਾ ਹੀ ਆਪਣੀ ਅੱਖ ਦੀ ਸੇਧ ਵਿਚ ਲਿਖਣ ਦਾ ਯਤਨ ਕਰੇਗਾ। ਸੋ ਜਦੋਂ ਮੈਂ ਉਸ ਲਿਖਤ ਨੂੰ ਮਾਪਿਆ ਤਾਂ ਉਹ ਧਰਤੀ ਨਾਲੋਂ ਕੋਈ ਛੇ ਫੁਟ ਉੱਚੀ ਸੀ, ਅਤੇ ਮੈਂ ਤੁਹਾਨੂੰ ਅੰਦਾਜ਼ਾ ਲਾ ਦਸਿਆ ਹੈ ਜੋ ਕਾਤਲ ਦਾ ਕੱਦ ਸਵਾ ਕੁ ਛੇ ਫੁਟ ਸੀ।"

"ਪਰ ਉਹਦੀ ਉਮਰ?"

"ਇਸ ਗਲ ਦਾ ਪਤਾ ਕਰਨਾ ਵੀ ਕੋਈ ਬਹੁਤਾ ਮੁਸ਼ਕਲ ਨਹੀਂ ਸੀ, ਜਿਹੜਾ ਆਦਮੀ ਤੁਰਨ ਫਿਰਨ ਵਿਚ ਤਿੰਨ ਹੱਥ ਦੀ ਦੁਲ੍ਹਾਂਗ ਸੌਖੀ ਭਰ ਸਕਦਾ ਹੋਵੇ ਉਹ ਬੁਢਾ ਤਾਂ ਹੋ ਹੀ ਨਹੀਂ ਸਕਦਾ। ਮੈਂ ਵੇਖ ਲਿਆ ਸੀ ਜੋ ਕੋਠੀ ਦੇ ਬਾਹਰਵਾਰ ਕਾਤਲ ਨੇ ਕੋਈ ਸਾਢੇ ਚਾਰ ਫੁਟ ਪਾਣੀ ਦੀ ਥਾਂ ਨੂੰ ਇਕ ਦੁਲ੍ਹਾਂਗ ਵਿਚ ਹੀ ਪਾਰ ਕੀਤਾ ਹੋਇਆ ਸੀ। ਮੇਰੇ ਲਈ ਇਹ ਉਪਰੋਕਤ ਗਲਾਂ ਬੜੀਆਂ ਹੀ ਸਾਧਾਰਨ ਹਨ, ਮਿੱਤਰ ਵਾਟਸਨ, ਇਹ ਸਭ ਨਤੀਜੇ ਮੈਂ ਓਸ ਨਖੇੜੂ ਸ਼ਕਤੀ ਦੀ ਮਦਦ ਨਾਲ ਕਢੇ ਹੋਏ ਹਨ, ਜਿਸਦਾ ਜ਼ਿਕਰ ਕਿ ਮੈਂ ਓਸ ਲੇਖ ਵਿਚ ਕੀਤਾ ਸੀ ਅਤੇ ਜਿਸ ਸ਼ਕਤੀ ਦੀ ਹੋਂਦ ਨੂੰ ਮੰਨਣ ਵਿਚ ਕਿ ਤੁਸੀਂ ਓਸ ਦਿਨ ਇਤਨਾਂ ਸੰਕੋਚ ਕਰਦੇ ਸਓ,

ਵਿਚ ਕੋਈ ਰਸ ਨਹੀਂ ਰਹਿੰਦਾ। ਏਸੇ ਤਰ੍ਹਾਂ ਜੇ ਮੈਂ ਤੁਹਾਨੂੰ ਆਪਣੀ ਖੋਜ ਦੇ ਸਾਰੇ ਢੰਗ ਦਸ ਦਿਤੇ ਤਾਂ ਤੁਸੀ ਮੈਨੂੰ ਬੜਾ ਹੀ ਸਾਧਾਰਨ ਆਦਮੀ ਸਮਝਣ ਲਗ ਪਓਗੇ!"

"ਨਹੀਂ, ਇਹ ਗਲ ਤਾਂ ਨਾ-ਮੁਮਕਿਨ ਹੈ, ਕਿਉਂ ਜੋ ਤੁਹਾਡੀ ਏਸ ਅਦੁਤੀ ਕਾਬਲੀਅਤ ਦਾ ਤਾਂ ਮੈਂ ਹੁਣ ਹਮੇਸ਼ਾ ਲਈ ਤੁਹਾਡਾ ਮੁਰੀਦ ਬਣ ਚੁਕਿਆ ਹਾਂ।"

"ਜੇ ਅਜਿਹੀ ਹੀ ਗਲ ਹੈ, ਮਿੱਤਰ ਵਾਟਸਨ," ਹੋਮਜ਼ ਨੇ ਹਸਦਿਆਂ ਹੋਇਆਂ ਕਿਹਾ, "ਤਾਂ ਤੁਹਾਨੂੰ ਦੋ ਚਾਰ ਗਲਾਂ ਹੋਰ ਵੀ ਦਸ ਦੇਣ ਵਿਚ ਮੈਨੂੰ ਕੋਈ ਉਜਰ ਨਹੀਂ। ਲਓ ਸੁਣੋ - ਕਾਤਲ ਅਤੇ ਮਕਤੂਲ ਦੋਵੇਂ ਇਕ ਦੂਜੇ ਦੀ ਬਾਂਹ ਵਿਚ ਬਾਂਹ ਪਾਈ ਬੜੀ ਮਿੱਤਰਤਾਈ ਨਾਲ ਏਸ ਕੋਠੀ ਅੰਦਰ ਦਾਖ਼ਲ ਹੋਏ ਜਾਪਦੇ ਹਨ, ਜਦੋਂ ਦੋਵੇਂ ਅੰਦਰ ਜਾ ਵੜੇ ਤਾਂ ਜਾਪਦਾ ਹੈ, ਮਕਤੂਲ ਤਾਂ ਭੈਭੀਤ ਹੋਇਆ ਇਕ ਥਾਂ ਹੀ ਖੜੋਤਾ ਰਿਹਾ, ਪਰ ਮਕਤੂਲ ਨਾਲ ਗੱਲੀਂ ਰੁਝਾ ਹੋਇਆ ਕਾਤਲ ਕਮਰੇ ਦੇ ਏਧਰ ਓਧਰ ਭੌਣ ਲਗ ਪਿਆ ਅਤੇ ਜਿਵੇਂ ਜਿਵੇਂ ਕਾਤਲ ਜੋਸ਼ ਵਿਚ ਆਉਂਦਾ ਗਿਆ, ਉਹਦੀ ਤੋਰ ਤੇਜ਼ ਅਤੇ ਕਾਹਲੀ ਹੁੰਦੀ ਗਈ, ਹੱਤਾ ਕਿ ਕਤਲ ਦਾ ਸਮਾਂ ਆ ਪਹੁੰਚਾ, ਏਥੋਂ ਤੋੜੀ ਤਾਂ ਜੋ ਕੁਝ ਵੀ ਮੈਂ ਤੁਹਾਨੂੰ ਦਸਿਆ ਹੈ, ਉਹ ਠੀਕ ਅਤੇ ਹਾਲਾਤ ਅਨੁਸਾਰ ਸਹੀ ਹੈ। ਏਸ ਤੋਂ ਅਗੇ ਮੇਰਾ ਖ਼ਿਆਲ ਹੀ ਕੰਮ ਕਰਦਾ ਹੈ, ਕਿਉਂ ਜੋ ਮੈਨੂੰ ਤਫਤੀਸ਼ ਵਿਚ ਅਜਿਹੀ ਕੋਈ ਨਿਸ਼ਾਨੀ ਨਹੀਂ ਮਿਲੀ ਕਿ ਜਿਸ ਉਤੇ ਮੈਂ ਕੋਈ ਸਹੀ ਅਨੁਮਾਨ ਜੋੜ ਸਕਾਂ। ਖੈਰ, ਸਾਨੂੰ ਛੇਤੀ ਹੀ ਮੁੜਨਾ ਹੋਵੇਗਾ, ਕਿਉਂ ਜੋ ਸ਼ਾਮ ਨੂੰ ਮੇਰੀ ਸਲਾਹ ਸਿਨੇਮਾ ਜਾਣ ਦੀ ਹੈ।"

ਦੋ ਕੁ ਮਿੰਟਾਂ ਵਿਚ ਜਾਹਨਰੈਂਸ ਦਾ ਟਿਕਾਣਾ ਆ ਗਿਆ ਅਤੇ ਟਾਂਗੇ ਵਾਲੇ ਨੂੰ ਬਾਹਰ ਸੜਕ ਉਤੇ ਹੀ ਖੜਾ ਕਰ ਕੇ ਅਸੀਂ

ਅੰਦਰ ਗਏ। ਅੰਦਰ ਵਾਰ ਕਰ ਕੇ ਇਕ ਬੜਾ ਖੁਲ੍ਹਾ ਵਿਹੜਾ ਸੀ ਅਤੇ ਉਸ ਵਿਹੜੇ ਵਿਚ ਬਹੁਤ ਸਾਰੇ ਘਰ ਸਨ, ਇਕ ਦਰਵਾਜ਼ੇ ਉਤੇ ਪਿਤਲ ਦੀ ਇਕ ਛੋਟੀ ਜਿਹੀ ਫੱਟੀ ਉਤੇ ਜਾਹਨ-ਰੈਂਸ ਦਾ ਨਾਮ ਖੁਦਿਆ ਹੋਇਆ ਸੀ, ਅਸੀਂ ਉਸ ਦਰਵਾਜ਼ੇ ਉਤੇ ਦਸਤਕ ਦਿਤੀ, ਪਲ ਕੁ ਮਗਰੋਂ ਘਰ ਦੀ ਨੌਕਰਾਣੀ ਨੇ ਸਾਨੂੰ ਬੂਹਾ ਲਾਹ ਦਿਤਾ ਅਤੇ ਨਾਲ ਦੀ ਬੈਠਕ ਵਿਚ ਸਾਡੇ ਲਈ ਦੋ ਕੁਰਸੀਆਂ ਡਾਹ ਕੇ ਆਪ ਉਹ ਜਾਹਨਰੈਂਸ ਨੂੰ ਸਦਣ ਤੁਰ ਪਈ।

ਥੋੜ੍ਹੀ ਕੁ ਦੇਰ ਮਗਰੋਂ ਨੀਂਦ ਵਿਚ ਬੋਝਲ ਹੋਈਆਂ ਅਖੀਆਂ ਮਲਦਾ ਹੋਇਆ ਜਾਹਨਰੈਂਸ ਵੀ ਸਾਡੇ ਸਾਹਮਣੇ ਆ ਖੜੋਤਾ ਅਤੇ ਉਸਨੇ ਆਉਂਦਿਆਂ ਹੀ ਸਾਡੇ ਕੋਲੋਂ ਇਕ ਬੜੇ ਕੁਰੱਖਤ ਲਹਿਜੇ ਵਿਚ ਪੁਛਿਆ।

"ਤੁਸੀਂ ਕੀ ਚਾਹੁੰਦੇ ਹੋ ?"

"ਹੋਰ ਤਾਂ ਕੁਝ ਨਹੀਂ", ਹੋਮਜ਼ ਨੇ ਆਪਣੀ ਕੋਟ ਦੀ ਜੇਬ ਵਿਚੋਂ ਦਸ ਰੁਪਏ ਦਾ ਇਕ ਨੋਟ ਕਢ ਕੇ ਆਪਣੇ ਹਥ ਵਿਚ ਟਪਾਂ-ਦਿਆਂ ਹੋਇਆਂ ਨੇ ਕਿਹਾ, "ਸਾਡਾ ਖ਼ਿਆਲ ਕੇਵਲ ਆਪ ਤੋਂ ਰਾਤ ਦੀ ਸਾਰੀ ਵਿਥਿਆ ਦਾ ਵੇਰਵਾ ਤੁਹਾਡੇ ਆਪਣੇ ਮੂੰਹੋਂ ਸੁਣਨ ਦਾ ਸੀ।"

"ਹਾਂ, ਹਾਂ, ਤੁਸੀਂ ਹੁਕਮ ਕਰੋ", ਸਾਰਜੰਟ ਨੇ ਦਸ ਰੁਪਏ ਦੇ ਨੋਟ ਵਲ ਲਲਚਾਈਆਂ ਨਜ਼ਰਾਂ ਨਾਲ ਵੇਖਦਿਆਂ ਕਿਹਾ, "ਮੈਂ ਤਾਂ ਹਰੇਕ ਤਰ੍ਹਾਂ ਹੀ ਤੁਹਾਡਾ ਤਾਬੇਦਾਰ ਹਾਂ।"

"ਫੇਰ, ਤੁਸੀ ਸਾਨੂੰ ਆਪਣੀ ਸਾਰੀ ਵਾਰਤਾ ਇੰਨ ਬਿੰਨ ਜਿਵੇਂ ਕਿ ਆਦਿ ਤੋਂ ਅੰਤ ਤੀਕ ਤੁਹਾਡੇ ਨਾਲ ਵਰਤੀ ਹੈ, ਸੁਨਾਣ ਦੀ ਕਿਰਪਾਲਤਾ ਕਰੋ, ਅਸੀ ਤੁਹਾਡੇ ਬੜੇ ਹੀ ਧੰਨਵਾਦੀ ਹੋਵਾਂਗੇ।"

ਜਾਹਨਰੈਂਸ ਇਹ ਗਲ ਸੁਣ ਕੇ ਇਕ ਕੁਰਸੀ ਉਤੇ ਬੈਠ ਗਿਆ ਅਤੇ ਉਹਨੇ ਆਪਣੀ ਵਾਰਤਾ ਇੰਝ ਅਰੰਭੀ :

"ਮੈਂ ਤੁਹਾਨੂੰ ਸ਼ੁਰੂ ਤੋਂ ਹੀ ਲੈ ਕੇ ਸਾਰੀ ਗਲ ਸੁਣਾ ਦੇਂਦਾ ਹਾਂ। ਬਰਿਖਸਟਨ ਰੋਡ ਉਤੇ ਮੇਰੀ ਡਿਊਟੀ ਰਾਤ ਦੇ ਦਸ ਵਜੇ ਤੋਂ ਲੈ ਕੇ ਸਵੇਰ ਦੇ ਕੋਈ ਛੇ ਵਜੇ ਤਕ ਰੋਜ਼ਾਨਾ ਹੁੰਦੀ ਹੈ। ਪਿਛਲੀ ਰਾਤੀ ਵੀ ਮੈਂ ਆਮ ਵਾਂਗੂ ਆਪਣੇ ਪਹਿਰੇ ਤੇ ਖੜਾ ਸਾਂ ਜੋ ਕੋਈ ਗਿਆਰਾਂ ਵਜੇ ਦੇ ਕਰੀਬ ਕਲਾਲ ਖਾਨੇ ਵਿਚ ਕੁਝ ਕੁ ਸ਼ਰਾਬੀਆਂ ਦਾ ਆਪੋ ਵਿਚੀ ਜੂਤ-ਪਤਾਣ ਖੜਕ ਪਿਆ, ਪਰ ਥੋੜੇ ਜਿਹੇ ਰੌਲੇ ਗੌਲੇ ਮਗਰੋਂ ਲੜਾਈ ਬੰਦ ਹੋ ਗਈ ਅਤੇ ਮੁੜ ਉਸ ਮਹੱਲੇ ਵਿਚ ਬਿਲਕੁਲ ਚੁਪ ਚਾਪ ਰਹੀ। ਕੋਈ ਇਕ ਵਜੇ ਦੇ ਕਰੀਬ ਬਾਰਸ਼ ਸ਼ੁਰੂ ਹੋ ਪਈ, ਉਸ ਵੇਲੇ ਮੈਂ ਅਤੇ ਹੈਰੀ ਮਰਚਰ ਜਿਹੜਾ ਕਿ ਨਾਲ ਦੇ ਬਜ਼ਾਰ ਵਿਚ ਪਹਿਰਾ ਦੇਂਦਾ ਹੈ, ਦੋਵੇਂ ਜਣੇ ਬਜ਼ਾਰ ਦੀ ਇਕ ਗੁੱਠੇ ਖੜੋਤੇ ਗਲਾਂ ਕਰ ਰਹੇ ਸੀ। ਕੋਈ ਦੋ ਵਜੇ ਦੇ ਕਰੀਬ ਮੀਂਹ ਬੰਦ ਹੋ ਗਿਆ ਅਤੇ ਮੈਂ ਆਪਣੀ ਰੌਂਦ ਸ਼ੁਰੂ ਕਰ ਦਿਤੀ। ਬਜ਼ਾਰ ਵਿਚ ਬਿਲਕੁਲ ਸੁੰਨ-ਮਸਾਣ ਸੀ ਤੇ ਮੀਂਹ ਪੈ ਜਾਣ ਕਰ ਕੇ ਸੜਕ ਉਤੇ ਚੋਖੀ ਤਿਲਕਣ ਹੋ ਗਈ ਹੋਈ ਸੀ। ਇਕ ਦੋ ਟਾਂਗੇ ਤਾਂ ਉਸ ਵੇਲੇ ਮੇਰੇ ਕੋਲੋਂ ਦੀ ਜ਼ਰੂਰ ਲੰਘੇ, ਪਰ ਹੋਰ ਮੈਨੂੰ ਉਸ ਸਮੇਂ ਉਸ ਸੜਕ ਉਤੇ ਕੋਈ ਆਦਮ-ਜ਼ਾਤ ਨਜ਼ਰ ਨਹੀਂ ਆਇਆ। ਮੈਂ ਰਾਤ ਦੇ ਅਨ੍ਹੇਰੇ ਵਿਚ ਤੁਰਿਆ ਜਾ ਰਿਹਾ ਸਾਂ ਜੋ ਨੰਬਰ ਤਿੰਨ ਕੋਠੀ ਵਿਚ ਬਲ ਰਹੀ ਰੋਸ਼ਨੀ ਨੇ ਮੇਰਾ ਧਿਆਨ ਇਕ ਦਮ ਹੀ ਆਪਣੀ ਵਲੋਂ ਖਿਚ ਲਿਆ। ਮੈਨੂੰ ਪਤਾ ਸੀ ਜੋ ਉਹ ਕੋਠੀ ਚਿਰਕਾਲ ਤੋਂ ਹੀ ਬੇਅਬਾਦ ਪਈ ਸੀ ਤੇ ਉਹਦਾ ਕਰਾਏਦਾਰ ਵੀ ਕਿਤਨਾ ਚਿਰ ਹੋਇਆ ਮਿਆਦੀ ਬੁਖਾਰ ਨਾਲ ਮਰ ਗਿਆ ਹੋਇਆ ਸੀ। ਏਸੇ ਲਈ ਜਦੋਂ ਮੈਂ

ਉਹ ਰੋਸ਼ਨੀ ਡਿੱਠੀ, ਮੇਰੇ ਤਾਂ ਮਾਨੋ ਹਵਾਸ ਹੀ ਗੁੰਮ ਹੋ ਗਏ, ਅਤੇ ਜਦੋਂ ਮੈਂ ਓਸ ਕੋਠੀ ਦੇ ਦਰਵਾਜ਼ੇ......... ਉਤੇ ਪੁਜਾ, ਤਾਂ ਤੁਸੀਂ ਖੜੇ ਗਏ, ਅਤੇ ਫੇਰ ਮੁੜ ਸੜਕ ਉਤੇ ਹੀ ਆ ਗਏ, ਤੁਹਾਡੇ ਇੰਜ ਕਰਨ ਦਾ ਕੀ ਮਤਲਬ ਸੀ ?" ਮੇਰੇ ਮਿੱਤਰ ਨੇ ਉਹਦੀ ਗੱਲ ਪੂਰੀ ਕਰਦਿਆਂ ਹੋਇਆਂ ਉਹਦੇ ਕੋਲੋਂ ਪੁਛਿਆ।

ਜਾਹਨਰੈਂਸ ਮੇਰੇ ਮਿੱਤਰ ਦੀ ਇਤਨੀ ਗੱਲ ਸੁਣਦਿਆਂ ਹੀ ਤ੍ਰਭਕ ਉਠਿਆ।

"ਹਾਂ ਇਹ ਗਲ ਤਾਂ ਸਹੀ ਹੈ, ਪਰ ਤੁਹਾਨੂੰ ਇਹ ਕਿਸ ਦਸੀ ? ਗਲ ਇਹ ਸੀ ਕਿ ਜਦੋਂ ਮੈਂ ਦਰਵਾਜ਼ੇ ਉਤੇ ਪੁਜਾ ਤਾਂ ਅੰਦਰਵਾਰ ਇਤਨੀ ਇਕਾਂਤ ਸੀ ਕਿ ਮੈਂ ਠਠੰਬਰ ਗਿਆ। ਉਂਜ ਤਾਂ ਮੈਨੂੰ ਐਵੇਂ ਇਹ ਖਿਆਲ ਜਿਹਾ ਹੋ ਵਾਪਰਿਆ ਜੋ ਮਤਾਂ ਕਿਧਰੇ ਉਹ ਮਿਆਦੀ ਬੁਖ਼ਾਰ ਵਾਲਾ ਹੀ ਨਾ ਮੁੜ ਜਿਊ ਪਿਆ ਹੋਵੇ। ਸੋ ਮੈਂ ਕੇਵਲ ਮਰਚਰ ਨੂੰ ਆਵਾਜ਼ ਦੇਣ ਖ਼ਾਤਰ ਹੀ ਮੁੜ ਸੜਕ ਉਤੇ ਆਇਆ ਸਾਂ, ਪਰ ਉਸ ਵੇਲੇ ਮੈਨੂੰ ਉਹਦੀ ਲਾਲਟੈਣ ਕਿਧਰੇ ਵੀ ਨਜ਼ਰ ਨਾ ਆਈ।"

"ਕੀ ਉਸ ਵੇਲੇ ਬਜ਼ਾਰ ਬਿਲਕੁਲ ਖ਼ਾਲੀ ਸੀ ?"

"ਹਾਂ, ਬਿਲਕੁਲ ਖ਼ਾਲੀ ਸੀ, ਖ਼ੈਰ ਏਸ ਦੇ ਮਗਰੋਂ ਮੈਂ ਆਪਣਾ ਦਿਲ ਕਰੜਾ ਕੀਤਾ ਅਤੇ ਹਿੰਮਤ ਕਰਕੇ ਅੰਦਰ ਜਾ ਹੀ ਵੜਿਆ। ਅੰਦਰ ਵਾਰੇ ਕੰਨਸ ਦੇ ਇਕ ਪਾਸੇ ਇਕ ਮੋਮ ਬੱਤੀ ਜਗ ਰਹੀ ਸੀ ਅਤੇ ਉਹਦੀ ਰੋਸ਼ਨੀ ਵਿੱਚ ਮੈਂ ਇਕ ਲਾਸ਼ ਪਈ ਡਿਠੀ, ਇਹ ਵੇਖ ਕੇ ਤੁਸੀਂ ਘਬਰਾ ਗਏ, ਇਸ ਘਬਰਾਹਟ ਵਿਚ ਤੁਸੀਂ ਕਮਰੇ ਦੇ ਏਧਰ ਓਧਰ ਤੁਰੇ ਫਿਰੇ, ਫੇਰ ਤੁਸੀਂ ਲਾਸ਼ ਦੇ ਕੋਲ ਨੀਵੇਂ ਵੀ ਹੋਏ, ਮਗਰੋਂ ਤੁਸੀਂ ਉਠ ਕੇ ਰਸੋਈ ਦਾ ਦਰਵਾਜ਼ਾ ਖੋਹ-ਲਣ ਦੀ ਕੋਸ਼ਿਸ਼ ਕੀਤੀ ਅਤੇ ਫੇਰ........"

ਮੇਰੇ ਮਿੱਤਰ ਦੀਆਂ ਉਪਰੋਕਤ ਗਲਾਂ ਸੁਣ ਕੇ ਜਾਹਨਰੈਂਸ ਤਾਂ ਆਪਣੀ ਕੁਰਸੀ ਉਤੋਂ ਉਛਲ ਖੜੋਤਾ ਅਤੇ ਉਹਦੇ ਚਿਹਰੇ ਦਾ ਰੰਗ ਫੱਕ ਹੋ ਗਿਆ।

"ਇੰਜ ਜਾਪਦਾ ਹੈ ਜਿਵੇਂ ਤੁਸੀਂ ਓਥੇ ਛੁਪੇ ਹੋਏ ਮੇਰੀਆਂ ਹਰਕਤਾਂ ਨੋਟ ਕਰ ਰਹੇ ਸਓ, ਸੱਚ ਦਸੋ ਤੁਸੀਂ ਕੌਣ ਹੋ?"

ਮੇਰਾ ਮਿੱਤਰ ਉਹਦੀ ਇਤਨੀ ਗਲ ਸੁਣ ਕੇ ਹਸ ਪਿਆ ਅਤੇ ਉਹਨੇ ਆਪਣੀ ਜੇਬ ਵਿਚੋਂ ਇਕ ਮੁਲਾਕਾਤੀ ਕਾਰਡ ਕਢ ਕੇ ਜਾਹਨਰੈਂਸ ਨੂੰ ਪੜ੍ਹਾ ਦਿਤਾ, "ਵੇਖਣਾ ਕਤਲ ਦੇ ਸ਼ੁਬੇ ਵਿਚ ਕਿਧਰੇ ਮੈਨੂੰ ਹੀ ਕੈਦ ਨਾ ਕਰਵਾ ਦੇਣਾ। ਮਿਸਟਰ ਗਰੈਗਸਨ ਅਤੇ ਮਿਸਟਰ ਲੈਸਟਰੇਡ ਮੈਨੂੰ ਚੰਗੀ ਤਰ੍ਹਾਂ ਜਾਣਦੇ ਹਨ ਅਤੇ ਤੁਸੀਂ ਕੋਈ ਤੌਖਲਾ ਨਾ ਕਰੋ – ਹਾਂ ਫੇਰ ਕੀ ਹੋਇਆ?"

ਇਹ ਗਲ ਸੁਣ ਕੇ ਰੈਂਸ ਮੁੜ ਆਪਣੀ ਕੁਰਸੀ ਉਤੇ ਬੈਠ ਤਾਂ ਗਿਆ, ਪਰ ਉਹਦੇ ਦਿਲ ਦਾ ਭਰਮ ਨਾ ਗਿਆ।

"ਫੇਰ ਮੈਂ ਸੜਕ ਉਤੇ ਜਾ ਕੇ ਆਪਣੀ ਸੀਟੀ ਵਜਾਈ ਅਤੇ ਮੇਰੀ ਸੀਟੀ ਨੂੰ ਸੁਣ ਕੇ ਮਰਚਰ ਅਤੇ ਦੋ ਹੋਰ ਸਾਰਜੰਟ ਵੀ ਉਥੇ ਆ ਗਏ।"

"ਕੀ ਬਜ਼ਾਰ ਓਸ ਵੇਲੇ ਵੀ ਬਿਲਕੁਲ ਖ਼ਾਲੀ ਸੀ?"

"ਹਾਂ, ਕਰੀਬਨ ਕਰੀਬਨ ਖ਼ਾਲੀ ਹੀ ਸੀ।"

"ਕਰੀਬਨ ਕਰੀਬਨ ਤੋਂ ਤੁਹਾਡਾ ਕੀ ਮਤਲਬ?"

"ਮੇਰਾ ਮਤਲਬ ਹੈ," ਰੈਂਸ ਨੇ ਹਸ ਕੇ ਕਿਹਾ, "ਜੁ ਉਥੇ ਇਕ ਸ਼ਰਾਬੀ ਤਾਂ ਉਸ ਵੇਲੇ ਜ਼ਰੂਰ ਸੀ, ਪਰ ਸ਼ਰਾਬ ਦੀ ਖ਼ੁਮਾਰੀ ਵਿਚ ਗੁਟ ਹੋਇਆ ਹੋਇਆ ਉਹ ਆਪਣੀ ਮਦਹੋਸ਼ੀ ਵਿਚ ਕੰਧ ਨਾਲ ਲਗਾ ਹੋਇਆ ਇਤਨਾ ਉਚੀ ਉਚੀ ਗਾ ਰਿਹਾ ਸੀ ਜੁ ਮੈਂ ਤਾਂ ਹੈਰਾਨ ਹੀ ਰਹਿ ਗਿਆ। ਉਸ ਕੋਲੋਂ ਤਾਂ ਉਸ ਵੇਲੇ ਖੜੋਤਾ ਵੀ

ਨਹੀਂ ਸੀ ਜਾਂਦਾ।

"ਉਹਦਾ ਹੁਲੀਆ ?"

"ਉਹਨੇ ਅਤਿ ਦੀ ਸ਼ਰਾਬ ਪੀਤੀ ਹੋਈ ਸੀ।"

"ਮੈਂ ਉਹਦੀ ਸ਼ਰਾਬ ਬਾਬਤ ਨਹੀਂ ਪੁਛਦਾ, ਮੈਨੂੰ ਤਾਂ ਉਹਦੇ ਚਿਹਰੇ ਮੁਹਰੇ ਅਤੇ ਕਦ ਕਾਠ ਦੀ ਬਾਬਤ ਦਸੋ।"

"ਉਹਦੇ ਨਕਸ਼ ਨੈਣ ਤਾਂ ਮੈਂ ਨੋਟ ਨਹੀਂ ਕਰ ਸਕਿਆ, ਅਲ-ਬੱਤਾ ਸਰੀਰ ਦਾ ਉਹ ਚੋਖਾ ਲੰਮਾ ਸੀ।"

"ਫੇਰ ਉਹਦਾ ਕੀ ਬਣਿਆ ?"

"ਬਣਨਾ ਬਣਾਣਾ ਕੀ ਸੀ, ਮੈਂ ਅਤੇ ਮਰਚਰ ਨੇ ਉਹਨੂੰ ਇਕ ਦੋ ਵੇਰਾਂ ਸਹਾਰਾ ਦੇ ਕੇ ਖੜਿਆਂ ਕਰ ਦਿਤਾ, ਪਰ ਉਹ ਫੇਰ ਡਿਗ ਪਿਆ, ਅਤੇ ਅਸੀ ਉਹਨੂੰ ਉਥੇ ਹੀ ਛਡ ਕੇ ਆਪ ਅੰਦਰ ਚਲੇ ਆਏ।"

"ਉਹਦੇ ਕਪੜੇ ਕਿਹੋ ਜਿਹੇ ਸਨ ?"

"ਉਹਨੇ ਇਕ ਭੂਰੇ ਰੰਗ ਦਾ ਓਵਰਕੋਟ ਪਾਇਆ ਹੋਇਆ ਸੀ।"

"ਕੀ ਉਹਦੇ ਹਥ ਵਿਚ ਕੋਈ ਚਾਬਕ ਵੀ ਸੀ ?"

"ਚਾਬਕ ! ਨਹੀਂ ਹਥ ਤਾਂ ਉਹਦੇ ਖ਼ਾਲੀ ਹੀ ਸਨ।"

"ਤਾਂ ਫਿਰ ਚਾਬਕ ਉਹ ਪਿਛੇ ਹੀ ਛਡ ਆਇਆ ਹੋਣਾ ਏ", ਮੇਰੇ ਮਿੱਤਰ ਨੇ ਕਿਹਾ, "ਇਸ ਗਲ ਦੇ ਮਗਰੋਂ ਤਾਂ ਉਸ ਸੜਕ ਉਤੋਂ ਦੀ ਕੋਈ ਟਾਂਗਾ ਨਹੀਂ ਲੰਘਿਆ ?"

"ਨਹੀਂ, ਕੋਈ ਨਹੀਂ।"

"ਚੰਗਾ, ਆਹ ਲਵੋ ਆਪ ਦਾ ਇਨਾਮ", ਹੋਮਜ਼ ਨੇ ਉਠਦਿਆਂ ਹੋਇਆਂ ਕਿਹਾ, "ਪਰ ਮੈਨੂੰ ਅਫ਼ਸੋਸ ਹੈ ਮਿਸਟਰ ਰੈਂਸ, ਜੋ ਤੂੰ ਆਪਣੇ ਮਹਿਕਮੇ ਵਿਚ ਕਦੇ ਵੀ ਕੋਈ ਤਰੱਕੀ ਨਹੀਂ ਕਰ ਸਕੇਂਗਾ,

ਜਿਸ ਸ਼ਰਾਬੀ ਨੂੰ ਤੂੰ ਰਾਤ ਸਹਾਰਾ ਦਿਤਾ ਸੀ, ਜੇ ਉਹਨੂੰ ਉਸ ਵਲ ਕਾਬੂ ਵੀ ਕਰ ਲੈਂਦੋਂ ਤਾਂ ਅਜ ਤੂੰ ਆਪਣੇ ਅਫਸਰਾਂ ਦੀਆਂ ਨਜ਼ਰਾਂ ਵਿਚ ਨਿਰਾ ਪੁਰਾ ਜਾਹਨਰੈਂਸ ਹੀ ਨਾ ਰਹਿੰਦੋਂ – ਅਜ ਤੇਰੀ ਤਰੱਕੀ ਹੋਈ ਹੁੰਦੀ – ਖ਼ੈਰ ਜੋ ਕੁਝ ਹੋਇਆ ਸੁ ਹੋਇਆ – ਆਓ ਚਲੀਏ, ਮਿੱਤਰ ਵਾਟਸਨ।"

"ਉੱਲੂ ਦਾ ਪੱਠਾ!" ਹੋਮਜ਼ ਨੇ ਟਾਂਗੇ ਵਿਚ ਬੈਠਦਿਆਂ ਹੋਇਆਂ ਕਿਹਾ, "ਜੇ ਇਹ ਆਪਣੇ ਲਗਾਵੇ ਉਸ ਸ਼ਰਾਬੀ ਨੂੰ ਉਸ ਵੇਲੇ ਫੜ ਲੈਂਦਾ ਤਾਂ ਅਜ ਇਸ ਕਮਬਖ਼ਤ ਦੀ ਤਰੱਕੀ ਹੋਈ ਹੁੰਦੀ।"

"ਮੁਆਫ਼ ਕਰਨਾ, ਮਿੱਤਰ ਹੋਮਜ਼, ਇਹਦੇ ਵਿਚ ਸ਼ਕ ਨਹੀਂ ਜੋ ਉਸ ਸ਼ਰਾਬੀ ਦੀ ਸ਼ਕਲ ਲਗ ਪਗ ਓਹੋ ਜਿਹੀ ਹੀ ਹੈ, ਜਿਹੋ ਜਿਹਾ ਕਿ ਤੁਹਾਡਾ ਆਪਣਾ ਅਨੁਮਾਨ ਹੈ, ਪਰ ਮੈਨੂੰ ਇਹ ਸਮਝ ਨਹੀਂ ਆਉਂਦੀ, ਕਿ ਜੇ ਉਹ ਸ਼ਰਾਬੀ ਕਾਤਲ ਹੀ ਸੀ ਤਾਂ ਉਹਨੂੰ ਮੁੜ ਉਥੇ ਜਾਣ ਦਾ ਕੀ ਲਾਭ ਸੀ ? ਕਾਤਿਲ ਤਾਂ ਇੰਜ ਕਰਿਆ ਨਹੀਂ ਕਰਦੇ।"

"ਅੰਗੂਠੀ, ਮਿੱਤਰ ਜੀ, ਅੰਗੂਠੀ, ਉਹ ਸ਼ਰਾਬੀ ਉਥੇ ਇਹੋ ਅੰਗੂਠੀ ਲੈਣ ਆਇਆ ਸੀ, ਏਸ ਵੇਲੇ ਤਾਂ ਸਾਰਜੰਟ ਦੀ ਬੇਵਕੂਫ਼ੀ ਕਰਕੇ ਕਾਤਲ,ਹਥੋਂ ਨਿਕਲ ਗਿਆ ਜਾਪਦਾ ਹੈ,ਪਰ ਯਕੀਨ ਰਖਣਾ, ਡਾਕਟਰ ਜੀ, ਮੈਂ ਕਾਤਲ ਨੂੰ ਦਿਨਾਂ ਵਿਚ ਹੀ ਕਾਬੂ ਕਰ ਲੈਣਾ ਹੈ, ਅਤੇ ਕਾਬੂ ਵੀ ਏਸ ਨਿਕੀ ਜਿਹੀ ਅੰਗੂਠੀ ਦੁਆਰਾ ਕਰਾਂਗਾ।"

ਇਤਨਾ ਕੁਝ ਕਹਿ ਸ਼ਰਲਕ ਹੋਮਜ਼ ਨੇ ਤਾਂਗੇ ਵਾਲੇ ਨੂੰ ਰਤਾ ਤੇਜ਼ ਚਲਣ ਲਈ ਕਿਹਾ ਅਤੇ ਆਪ ਕਿਸੇ ਅਦੁਤੀ ਪ੍ਰਸੰਨਤਾ ਵਿਚ ਵਿਸਲਾਂ ਮਾਰਨ ਲਗ ਪਿਆ।

## ੫

ਸ਼ਰਲਕ ਹੋਮਜ਼ ਤਾਂ ਘਰ ਪਹੁੰਚਦਿਆਂ ਹੀ ਸਿਨੇਮਾ ਵੇਖਣ ਤੁਰ ਗਿਆ, ਪਰ ਸਵੇਰ ਦੀ ਫਿਰ ਫਿਰੋਂਦ ਨੇ ਮੈਨੂੰ ਤਾਂ ਇਸ ਕਦਰ ਚੂਰ ਕਰ ਦਿਤਾ ਹੋਇਆ ਸੀ ਜੋ ਮੈਂ ਤਾਂ ਜਾਂਦਿਆਂ ਸਾਰ ਸੀ ਮੰਜੀ ਤੇ ਲੇਟਣ ਦੀ ਕੀਤੀ ਅਤੇ ਦੋ ਚਾਰ ਮਿੰਟਾਂ ਮਗਰੋਂ ਮੈਂ ਅੱਖਾਂ ਮੀਟ ਕੇ ਸੌਣ ਦੇ ਵੀ ਯਤਨ ਕੀਤੇ, ਪਰ ਮੈਨੂੰ ਨੀਂਦ ਨਾ ਆਈ, ਕਿਉਂ ਜੁ ਜਦੋਂ ਵੀ ਮੈਂ ਅੱਖਾਂ ਮੀਟਦਾ ਉਹ ਬਾਂਦਰ-ਮੂੰਹੀ ਲੋਥ ਮੇਰੀਆਂ ਅੱਖਾਂ ਦੇ ਪਰਦੇ ਉਤੇ ਆ ਜਾਂਦੀ ਅਤੇ ਉਸ ਦੇ ਆਉਂਦਿਆਂ ਸਾਰ ਹੀ ਮੇਰਾ ਖਿਆਲ-ਚੱਕਰ ਮੁੜ ਹਰਕਤ ਵਿਚ ਆ ਜਾਂਦਾ। ਮੇਰਾ ਦਿਮਾਗ਼ ਸਵੇਰ ਦੇ ਹਾਦਸੇ ਦੀਆਂ ਗਲਾਂ ਨਾਲ ਭਰਿਆ ਪਿਆ ਸੀ ਅਤੇ ਹਜ਼ਾਰ ਕੋਸ਼ਸ਼ ਕਰਨ ਤੇ ਵੀ ਮੈਂ ਉਹਨਾਂ ਖਿਆਲਾਂ ਨੂੰ ਆਪਣੇ ਦਿਮਾਗ਼ ਵਿਚੋਂ ਨਾ ਕਢ ਸਕਿਆ।

ਅਤੇ ਹੈਰਾਨੀ ਤਾਂ ਇਹ ਹੈ ਜੋ ਜਿਉਂ ਜਿਉਂ ਮੈਂ ਏਸ ਕਤਲ ਦੀ ਬਾਬਤ ਵਧੇਰੇ ਸੋਚਦਾ ਅਤੇ ਪੜਤਾਲ ਕਰਦਾ ਤਿਉਂ ਤਿਉਂ ਇਹ ਮੁਆਮਲਾ ਵਧੇਰੇ ਪੇਚੀਦਾ ਹੁੰਦਾ ਜਾਂਦਾ। 'ਮਕ-ਤੂਲ ਨੂੰ ਕਿਹੜਾ ਜ਼ਹਿਰ ਦਿਤਾ ਗਿਆ ਏ ? ਜੇ ਉਹਨੂੰ ਅਸਲੋਂ ਹੀ ਕੋਈ ਜ਼ਹਿਰ ਦਿਤਾ ਗਿਆ ਏ, ਤਾਂ ਉਹ ਕਿਵੇਂ ਦਿਤਾ ਗਿਆ ਏ ? ਜੇ ਉਸ ਨੂੰ ਜ਼ਹਿਰ ਨਹੀਂ ਸੀ ਦਿਤਾ ਗਿਆ ਤਾਂ ਫੇਰ ਉਹਦੀ ਮੌਤ ਕਿਵੇਂ ਵਾਕਿਆ ਹੋਈ ਏ ?

ਮਕਤੂਲ ਨੂੰ ਕੋਈ ਸਟ ਫੇਟ ਨਹੀਂ ਸੀ ਆਈ, ਨਾ ਹੀ ਉਹਦੇ ਗਲ਼ਾ ਘੁੱਟੇ ਜਾਣ ਦੇ ਹੀ ਕੋਈ ਨਿਸ਼ਾਨ ਸਨ, ਖ਼ੂਨ ਉਥੇ ਜ਼ਰੂਰ ਡੁਲ੍ਹਿਆ ਪਿਆ ਸੀ, ਪਰ ਉਹ ਕਹਿੰਦਾ ਸੀ ? ਮਕਤੂਲ ਕੋਲੋਂ ਕੋਈ ਅਜਿਹਾ ਹਥਿਆਰ ਨਹੀਂ ਸੀ ਮਿਲਿਆ ਕਿ ਜਿਸ ਨਾਲ ਉਹਦੇ ਕਾਤਲ ਨੂੰ ਜ਼ਖ਼ਮੀ ਕਰ ਦੇਣ ਦੀ ਸੰਭਾਵਨਾ ਹੋ ਸਕਦੀ ਹੋਵੇ, ਹੋਰ ਤਾਂ ਹੋਰ ਹਾਦਸੇ ਵਾਲੀ ਥਾਂ ਤੋਂ ਕਾਤਲ ਅਤੇ ਮਕਤੂਲ ਦੀ ਕੋਈ ਲੜਾਈ ਜਾਂ ਆਪਸ ਵਿਚ ਦੀ ਹਥੋ ਪਾਈ ਹੋਈ ਵੀ ਤਾਂ ਸਿਧ ਨਹੀਂ ਸੀ ਹੁੰਦੀ. ਇਹ ਅਤੇ ਕਈ ਕੁ ਹੋਰ ਅਜਿਹੇ ਸੁਆਲ ਸਨ ਕਿ ਜਿਨ੍ਹਾਂ ਦਾ ਮੇਰੇ ਕੋਲ ਕੋਈ ਉੱਤਰ ਨਹੀਂ ਸੀ। ਇਹਦੇ ਵਿਚ ਸ਼ਕ ਨਹੀਂ ਕਿ ਹੋਮਜ਼ ਨੇ ਏਸ ਕਤਲ ਬਾਬਤ ਆਪਣਾ ਅਨੁਮਾਨ ਜ਼ਰੂਰ ਲਗਾ ਲਿਆ ਹੋਇਆ ਸੀ, ਪਰ ਉਹ ਵੀ ਤਾਂ ਅਜੇ ਇਹਨਾਂ ਉਪਰੋਕਤ ਸੁਆਲਾਂ ਦੇ ਸਹੀ ਸਹੀ ਉੱਤਰ ਦੇਣੋਂ ਅਸਮਰਥ ਸੀ।

ਹੋਮਜ਼ ਢੇਰ ਚਿਰ ਮਗਰੋਂ ਘਰ ਪਰਤਿਆ ਅਤੇ ਉਹਦੇ ਇੰਜ ਦੇਰ ਕਰਕੇ ਆਉਣ ਤੋਂ ਮੈਨੂੰ ਯਕੀਨ ਹੋ ਗਿਆ ਕਿ ਉਹ ਕੇਵਲ ਸਿਨੇਮਾ ਹੀ ਵੇਖ ਕੇ ਨਹੀਂ ਸੀ ਆਇਆ ! ਮੈਂ ਉਸ ਤੋਂ ਇਸ ਦੇਰੀ ਦਾ ਕਾਰਨ ਪੁਛਣ ਵਾਲਾ ਹੀ ਸਾਂ ਕਿ ਨੌਕਰਾਣੀ ਨੇ ਸਾਡੀ ਰੋਟੀ ਪਰੋਸ ਦਿਤੀ ਅਤੇ ਅਸੀਂ ਇਕੱਠੇ ਹੀ ਬੈਠ ਕੇ ਖਾਣ ਲਗ ਪਏ ।

"ਅਜ ਤਾਂ ਥੀਏਟਰ ਵਿਚ ਡਾਢਾ ਹੀ ਸੁਆਦ ਆਇਆ, ਪਰ ਤੁਹਾਨੂੰ ਕੀ ਹੋ ਗਿਆ ਏ, ਮਿੱਤਰ ਵਾਟਸਨ ? ਕੁਝ ਬੜੇ ਹੀ ਢਿਲੇ ਢਿਲੇ ਜਾਪਦੇ ਹੋ, ਕਿਧਰੇ ਬਰਿਖ਼ਸਟਨ ਰੋਡ ਵਾਲੀ ਗਲ ਨੇ ਹੀ ਤਾਂ ਪਰੇਸ਼ਾਨ ਨਹੀਂ ਕਰ ਦਿਤਾ ?"

"ਜੇ ਸਚ ਪੁਛਦੇ ਹੋ, ਤਾਂ ਗਲ ਤਾਂ ਇਹੋ ਹੈ । ਅਫ਼ਗਾਨਿਸਤਾਨ ਦੀ ਲੜਾਈ ਸਮੇਂ ਮੈਂ ਅਨੇਕਾਂ ਹੀ ਫੱਟੜ ਅਤੇ ਸੈਂਕੜੇ

ਮੁਰਦੇ ਡਿਠੇ ਸਨ ਅਤੇ ਮੇਰਾ ਖਿਆਲ ਸੀ ਜੋ ਇਤਨੀਆਂ ਲੋਥਾਂ ਵੇਖ ਕੇ ਮੇਰਾ ਦਿਲ ਜ਼ਰੂਰ ਹੀ ਸਖ਼ਤ ਹੋ ਗਿਆ ਹੋਵੇਗਾ, ਪਰ ਸਮਝ ਨਹੀਂ ਪੈਂਦੀ ਜੋ ਏਸ ਸਵੇਰ ਵਾਲੇ ਹਾਦਸੇ ਵਿਚ ਖ਼ਾਸ ਕੋਈ ਅਜਿਹੀ ਗਲ ਕਿਹੜੀ ਹੈ, ਕਿ ਜਿਹੜੀ ਮੇਰੇ ਦਿਮਾਗ਼ ਅੰਦਰ ਹੀ ਘਰ ਕਰ ਬੈਠੀ ਹੈ ਅਤੇ ਮੈਨੂੰ ਘੜੀ ਮੁੜੀ ਪਰੇਸ਼ਾਨ ਕਰ ਰਹੀ ਹੈ।"

"ਏਸ ਪਰੇਸ਼ਾਨੀ ਦਾ ਕਾਰਣ ਮੈਂ ਦਸਦਾ ਹਾਂ। ਗਲ ਇਹ ਹੈ ਜੋ ਓਸ ਲੜਾਈ ਵਿਚ ਮੁਰਦੇ ਦੀ ਹੋਂਦ ਤੁਹਾਡੇ ਲਈ ਕੋਈ ਅਣਹੋਣੀ ਗਲ ਨਹੀਂ ਸੀ। ਤੁਹਾਨੂੰ ਪਤਾ ਸੀ ਜੋ ਇਹ ਸਿਪਾਹੀ ਲੜਾਈ ਵਿਚ ਹੀ ਮੋਏ ਹਨ। ਲੜਾਈ ਵਿਚ ਮੁਰਦਿਆਂ ਦੁਆਲੇ ਕੋਈ ਭੇਦ ਨਹੀਂ ਸਨ ਤਾਣੇ ਹੋਏ ਹੁੰਦੇ, ਪਰ ਏਥੇ ਹੋਰ ਹੀ ਗਲ ਹੈ। ਲੰਡਨ ਜਿਹੇ ਗੁੰਜਾਨ ਆਬਾਦ ਸ਼ਹਿਰ ਵਿਚ ਇੰਜ ਖ਼ੂਨ ਹੋ ਜਾਣਾ ਤੁਹਾਡੀ ਸੋਚ-ਸ਼ਕਤੀ ਨੂੰ ਬਾਰ ਬਾਰ ਟੁੰਬ ਰਿਹਾ ਹੈ। ਹੋਰ ਕੁਝ ਨਹੀਂ। ਹਾਂ, ਸਚ, ਅਜ ਸ਼ਾਮ ਦਾ ਅਖ਼ਬਾਰ ਵੀ ਪੜ੍ਹਿਆ ਜੇ?"

"ਨਹੀਂ, ਮੈਂ ਤਾਂ ਨਹੀਂ ਪੜ੍ਹਿਆ, ਕਿਉਂ ਕੋਈ ਖ਼ਾਸ ਖ਼ਬਰ ਹੈ ?"

"ਨਹੀਂ, ਖ਼ਾਸ ਖ਼ਬਰ ਤਾਂ ਕੋਈ ਨਹੀਂ। ਹਾਂ, ਰਾਤ ਵਾਲੇ ਹਾਦਸੇ ਦੀ ਸਾਰੀ ਤ਼ਫ਼ਸੀਲ ਦਿਤੀ ਹੋਈ ਹੈ, ਪਰ ਓਸ ਤ਼ਫ਼ਸੀਲ ਵਿਚ ਅੰਗੂਠੀ ਦਾ ਕੋਈ ਜ਼ਿਕਰ ਨਹੀਂ ਆਇਆ ਅਤੇ ਇਹਦਾ ਨਾ ਕੀਤਾ ਜਾਣਾ ਸਾਡੇ ਲਈ ਤਾਂ ਬੜਾ ਹੀ ਚੰਗਾ ਸਾਬਤ ਹੋਵੇਗਾ।"

"ਉਹ ਕਿਵੇਂ ?"

"ਉਹ ਇੰਜ, ਕਿ ਜੇ ਅਖ਼ਬਾਰ ਵਿਚ ਅੰਗੂਠੀ ਦੀ ਬਾਬਤ ਵੀ ਲਿਖ ਦਿਤਾ ਜਾਂਦਾ ਤਾਂ ਫੇਰ ਮੇਰਾ ਇਹ ਇਸ਼ਤਿਹਾਰ ਕਿਸੇ ਵੀ ਅਰਥ ਦਾ ਨਹੀਂ ਸੀ ਰਹਿਣਾ," ਅਤੇ ਇਹ ਕਹਿਕੇ ਉਹਨੇ ਆਪਣੀ ਜੇਬ ਵਿਚੋਂ ਅਖ਼ਬਾਰ ਕਢ ਕੇ ਮੇਰੀ ਵਲ ਸੁਟ ਦਿਤਾ। ਇਸ਼ਤਿਹਾਰ

ਇਸ ਪ੍ਰਕਾਰ ਸੀ.

"ਅਜ ਸਵੇਰੇ ਬਰਿਖਸਟਨ ਰੋਡ ਉਤੋਂ ਵਾਈਟ ਹਾਰਟ ਅਤੇ ਹਾਲੈਂਡ ਗਰੂਵ ਦੇ ਵਿਚਕਾਰ ਕਰਕੇ ਸੋਨੇ ਦੀ ਇਕ ਅੰਗੂਠੀ ਲਭੀ ਹੈ। ਜਿਸ ਪੁਰਸ਼ ਦੀ ਹੋਵੇ, ਉਹ ਡਾਕਟਰ ਵਾਟਸਨ - ੩ ਓ ਬੇਕਰ ਬਜ਼ਾਰ ਕੋਲੋਂ ਅਜ ਰਾਤ ਦੇ ਅਠ ਤੋਂ ਨੌਂ ਵਜੇ ਦੇ ਦਰਮਿਆਨ ਦਰਮਿਆਨ ਆ ਕੇ ਲੈ ਜਾ ਸਕਦਾ ਹੈ।"

"ਮੁਆਫ਼ ਕਰਨਾ, ਮੈਂ ਤਹਾਡਾ ਨਾਂ ਤੁਹਾਡੀ ਆਗਿਆ ਦੇ ਬਿਨਾਂ ਹੀ ਵਰਤ ਲਿਆ ਹੈ, ਅਸਲ ਗਲ ਇਉਂ ਸੀ ਕਿ ਜੇ ਮੈਂ ਆਪਣਾ ਨਾਂ ਵਰਤਦਾ ਤਾਂ ਕੰਮ ਸਿਰੇ ਨਹੀਂ ਸੀ ਚੜ੍ਹਨਾ।"

"ਨਾਂ ਵਰਤਣ ਵਿਚ ਤਾਂ ਬਿਲਕੁਲ ਹੀ ਕੋਈ ਹਰਜ ਨਹੀਂ, ਇਕ ਵੇਰੀ ਛਡ, ਸੌ ਵੇਰਾਂ ਵਰਤੋ, ਪਰ ਜੇ ਕਿਸੇ ਨੇ ਆ ਕੇ ਅੰਗੂਠੀ ਮੰਗ ਹੀ ਲਈ ਫੇਰ ? ਮੈਂ ਕਿਥੋਂ ਦਿਆਂਗਾ ? ਮੇਰੇ ਕੋਲ ਤਾਂ ਹੈ ਨਹੀਂ ।"

"ਇਸ ਗਲ ਦਾ ਤੁਸੀ ਕੋਈ ਤੌਖਲਾ ਨਾ ਕਰੋ, ਮੈਂ ਸਭ ਬੰਦੋ-ਬਸਤ ਕਰ ਲਿਆ ਹੈ" ਅਤੇ ਇਹ ਕਹਿ ਕੇ ਹੋਮਜ਼ ਨੇ ਮੈਨੂੰ ਸਵੇਰੇ ਮਿਲੀ ਅੰਗੂਠੀ ਵਰਗੀ ਹੀ ਇਕ ਹੋਰ ਅੰਗੂਠੀ ਫੜਾ ਦਿਤੀ।

"ਪਰ ਤੁਹਾਡੇ ਖਿਆਲ ਅਨੁਸਾਰ ਇਸ ਅੰਗੂਠੀ ਨੂੰ ਕੌਣ ਲੈਣ ਆ ਸਕਦਾ ਹੈ ?"

"ਕਿਉਂ ! ਉਹੀਓ, ਜਿਸਨੇ ਖ਼ਾਕੀ ਓਵਰਕੋਟ ਪਾ ਰਖਿਆ ਹੈ, ਸੌ ਵਿਸਵੇ ਤਾਂ ਉਹ ਆਪ ਹੀ ਆਵੇਗਾ। ਹਾਂ ਜੇ ਕਿਸੇ ਕਾਰਨ ਉਹ ਆਪ ਨਾ ਹੀ ਆ ਸਕਿਆ ਤਾਂ ਵੇਖਣਾ ਉਹ ਕਿਸੇ ਆਪਣੇ ਆਦਮੀ ਨੂੰ ਭੇਜੇਗਾ।"

"ਉਹ ਆਪਣਾ ਆਦਮੀ ਤਾਂ ਕੋਈ ਬੇਸ਼ਕ ਦੀ ਭੇਜ ਦੇਵੇ ਪਰ

ਉਹਦਾ ਆਪ ਏਸ ਤਰ੍ਹਾਂ ਆਉਣਾ ਤਾਂ ਨਾਮੁਮਕਿਨ ਹੀ ਹੈ।"

"ਵਾਹ, ਨਾਮੁਮਕਿਨ ਕਿਉਂ ਹੈ, ਜੇ ਮੇਰਾ ਅਨੁਮਾਨ ਠੀਕ ਹੈ, ਤਾਂ ਵੇਖਣਾ ਕਾਤਲ ਆਪਣਾ ਸਭ ਕੁਝ ਤਾਂ ਵਾਰ ਦਏਗਾ, ਪਰ ਇਹ ਅੰਗੂਠੀ ਨਹੀਂ ਛਡੇਗਾ। ਹੁਣ ਅਜਿਹੀ ਕੋਈ ਵਜਹ ਨਹੀਂ ਜੋ ਕਾਤਲ, ਸਾਡੇ ਤੇ ਕਿਸੇ ਪ੍ਰਕਾਰ ਦਾ ਸ਼ਕ ਕਰੇ। ਭਾਵੇਂ ਕਾਤਲ ਦੀ ਅੰਗੂਠੀ ਕਮਰੇ ਵਿਚ ਹੀ ਡਿਗ ਪਈ ਏ, ਪਰ ਉਹਨੂੰ ਏਸ ਗਲ ਦਾ ਕੋਈ ਇਲਮ ਨਹੀਂ। ਉਹਦੇ ਖ਼ਿਆਲ ਅਨੁਸਾਰ ਤਾਂ ਅੰਗੂਠੀ ਸੜਕ ਉਤੇ ਵੀ ਡਿਗ ਸਕਦੀ ਹੈ, ਅਤੇ ਆਪਣਾ ਸ਼ਕ ਦੂਰ ਕਰਨ ਲਈ ਹੀ ਉਹ ਮੁੜ ਕੇ ਕੋਠੀ ਤੇ ਆਇਆ ਸੀ, ਪਰ ਉਹਦੀ ਬਦਕਿਸਮਤੀ ਨੂੰ ਉਹਦੇ ਆਉਣ ਤੋਂ ਪਹਿਲਾਂ ਪੁਲਸ ਪੁਜ ਚੁਕੀ ਹੋਈ ਸੀ। ਉਸ ਵੇਲੇ ਤਾਂ ਉਹ ਸ਼ਰਾਬੀ ਬਣ ਕੇ ਬਚ ਰਿਹਾ, ਪਰ ਉਹਦੇ ਦਿਲ ਨੂੰ ਚੈਨ ਨਹੀਂ ਪਈ। ਉਹ ਆਪਣੀ ਅੰਗੂਠੀ ਖ਼ਾਤਰ ਹੀ ਅਜ ਸ਼ਾਮ ਦਾ ਅਖ਼ਬਾਰ ਪੜ੍ਹੇਗਾ। ਅਖ਼ਬਾਰ ਵਿਚੋਂ ਜਦੋਂ ਉਹਨੂੰ ਮੇਰਾ ਇਸ਼ਤਿਹਾਰ ਮਿਲੇਗਾ ਤਾਂ ਉਹ ਯਕੀਨਨ ਹੀ ਖੁਸ਼ ਹੋ ਜਾਵੇਗਾ, ਅਤੇ ਬਿਨਾਂ ਕਿਸੇ ਸ਼ਕ ਸ਼ੁਬ੍ਹੇ ਦੇ ਉਹ ਸਾਡੇ ਕੋਲ ਜਲਦੀ ਤੋਂ ਜਲਦੀ ਪੁੱਜਣ ਦੀ ਕੋਸ਼ਸ਼ ਕਰੇਗਾ। ਉਹ ਆਵੇਗਾ, ਜ਼ਰੂਰ ਆਵੇਗਾ, ਅਤੇ ਮੇਰੀ ਗਲ ਯਾਦ ਰਖਣੀ, ਇਕ ਘੰਟੇ ਦੇ ਅੰਦਰ ਹੀ ਅੰਦਰ ਆਵੇਗਾ।"

"ਫੇਰ"

"ਫੇਰ ਤੁਸੀਂ ਕੋਈ ਫ਼ਿਕਰ ਨਾ ਕਰਨਾ, ਮੈਂ ਸਭ ਕੁਝ ਆਪੇ ਹੀ ਸੰਭਾਲ ਲਵਾਂਗਾ। ਹਾਂ, ਪਰ ਤੁਹਾਡਾ ਪਸਤੌਲ ਕਿਥੇ ਹੈ ?"

"ਉਹ ਤਾਂ ਅੰਦਰ ਪੇਟੀ ਵਿਚ ਪਿਆ ਹੈ"

"ਤਾਂ ਉਹਨੂੰ ਕਢ ਕੇ ਸਾਫ਼ ਕਰ ਲਵੋ ਅਤੇ ਦੋ ਚਾਰ ਗੋਲੀਆਂ ਵੀ ਤਿਆਰ ਰਖਣਾ।"

ਜਦੋਂ ਮੈਂ ਪਿਸਤੌਲ ਅਤੇ ਗੋਲੀਆਂ ਲੈ ਕੇ ਵਾਪਸ ਕਮਰੇ ਵਿਚ ਆਇਆ ਤਾਂ ਮੇਜ਼ ਉਤੇ ਦੀਆਂ ਚੀਜ਼ਾਂ ਸਾਫ ਕਰ ਦਿਤੀਆਂ ਗਈਆਂ ਸਨ ਅਤੇ ਹੋਮਜ਼ ਆਪਣੀ ਵਾਇਓਲਿਨ ਵਜਾ ਰਿਹਾ ਸੀ।

"ਕਹਾਣੀ ਸੁਆਦੀ ਹੁੰਦੀ ਜਾ ਰਹੀ ਹੈ, ਮਿੱਤਰ ਵਾਟਸਨ," ਹੋਮਜ਼ ਨੇ ਮੈਨੂੰ ਕਮਰੇ ਵਿਚ ਵੜਦਿਆਂ ਹੀ ਕਿਹਾ, "ਅਮਰੀਕਾ ਵਾਲੀ ਤਾਰ ਦਾ ਜਆਬ ਵੀ ਆ ਗਿਆ ਹੈ ਅਤੇ ਜੋ ਮੇਰਾ ਅਨੁਮਾਨ ਸੀ, ਉਹ ਬਿਲਕੁਲ ਹੀ ਸਹੀ ਹੈ।"

"ਮਸਲਨ"

"ਮਸਲਨ ਇਹ ਜੋ ਮੇਰੀ ਵਾਇਓਲਿਨ ਦੀਆਂ ਤਾਰਾਂ ਰਤਾ ਪੁਰਾਣੀਆਂ ਹੋ ਗਈਆਂ ਹਨ। ਖ਼ੈਰ, ਤੁਸੀਂ ਆਪਣਾ ਪਿਸਤੌਲ ਆਪਣੀ ਜੇਬ ਵਿਚ ਪਾ ਲਵੋ। ਉਸ ਦੇ ਆਉਣ ਤੇ ਬਿਲਕੁਲ ਨਹੀਂ ਘਬਰਾਉਣਾ, ਜੋ ਕੁਝ ਹੋਵੇਗਾ ਮੈਂ ਆਪ ਹੀ ਸੰਭਾਲ ਲਵਾਂਗਾ।"

"ਅਠ ਤਾਂ ਵਜ ਗਏ ਹਨ," ਮੈਂ ਆਪਣੀ ਘੜੀ ਵੇਖਦਿਆਂ ਹੋਇਆਂ ਕਿਹਾ।

"ਉਹ ਵੀ ਬਸ ਆਇਆ ਹੀ ਸਮਝੋ," ਹੋਮਜ਼ ਨੇ ਕਿਹਾ, "ਬੂਹੇ ਦਾ ਭਿੱਤ ਰਤਾ ਕੁ ਹੋਰ ਖੋਲ੍ਹ ਦਿਓ, ਬਸ ਠੀਕ ਹੈ, ਮਿਹਰਬਾਨੀ, ਹੁਣ ਤੁਸੀਂ ਬੈਠ ਜਾਓ।"

ਏਸ ਤੋਂ ਮਗਰੋਂ ਉਹ ਕੁਝ ਦੇਰ ਆਪਣੀ ਵਾਇਓਲਿਨ ਵਜਾਂਦਾ ਰਿਹਾ ਅਤੇ ਫੇਰ ਇਕ ਦਮ ਹੀ ਬੋਲ ਉਠਿਆ –

"ਮੇਰਾ ਖ਼ਿਆਲ ਹੈ, ਬੂਹੇ ਉਤੇ ਦਸਤਕ ਹੋਈ ਹੈ ਅਤੇ ਉਹ ਆ ਗਿਆ ਹੈ" ਇਤਨਾ ਕੁਝ ਕਹਿ ਸ਼ਰਲਕ ਹੋਮਜ਼ ਨੇ ਆਪਣੀ ਕੁਰਸੀ ਦਰਵਾਜ਼ੇ ਦੇ ਕੋਲ ਨੂੰ ਸਰਕਾ ਲਈ। ਇਤਨੇ ਚਿਰ ਨੂੰ ਨੌਕਰਾਣੀ ਨੇ ਜਾ ਕੇ ਹੇਠਲਾ ਬੂਹਾ ਖੋਲ੍ਹ ਦਿਤਾ।

"ਕੀ ਡਾਕਟਰ ਵਾਟਸਨ ਏਥੇ ਹੀ ਰਹਿੰਦੇ ਹਨ ?" ਨੌਕਰਾਣੀ

ਕੋਲੋਂ ਕਿਸੇ ਨੇ ਇਕ ਚੀਕਵੀਂ ਜਿਹੀ ਆਵਾਜ਼ ਵਿਚ ਪੁਛਿਆ। ਸਾਨੂੰ ਸਾਡੀ ਨੌਕਰਾਣੀ ਦਾ ਜੁਆਬ ਤਾਂ ਸੁਣਾਈ ਨਾ ਦਿਤਾ, ਅਥਵਾ ਹੇਠਲੇ ਭਿਤ ਜ਼ਰੂਰ ਅੜਦੇ ਸੁਣਾਈ ਦਿਤੇ ਅਤੇ ਪਲ ਕੁ ਮਗਰੋਂ ਉਹ ਨਵਾਂ ਆਇਆ ਸਾਡੀਆਂ ਪੌੜੀਆਂ ਚੜ੍ਹਨ ਲਗ ਪਿਆ। ਉਹਦੇ ਪੈਰਾਂ ਦੀ ਚਾਪ ਬੜੀ ਲੜਖੜਾਂਵੀ ਸੀ ਅਤੇ ਉਹ ਬਹੁਤ ਹੌਲੇ ਹੌਲੇ ਚੜ੍ਹਦਾ ਆ ਰਿਹਾ ਸੀ ਅਤੇ ਜਦੋਂ ਪੌੜੀਆਂ ਚੜ੍ਹਕੇ ਉਹਨੇ ਇਕ ਹਫੀ ਹੋਈ ਬੁੱਢੜੀ ਆਵਾਜ਼ ਵਿਚ ਅੰਦਰ ਆਉਣ ਦੀ ਆਗਿਆ ਮੰਗੀ ਤਾਂ ਮੇਰਾ ਮਿੱਤਰ ਹੈਰਾਨ ਪਰੇਸ਼ਾਨ ਹੋ ਗਿਆ।

"ਆ ਜਾਓ," ਮੈਂ ਕਿਹਾ।

ਮੇਰੇ ਇਤਨਾ ਕਹਿਣ ਤੇ ਇਕ ਹੱਟੇ ਕੱਟੇ ਜੁਆਨ ਆਦਮੀ ਦੀ ਬਜਾਇ ਸੱਤਰ ਅੱਸੀ ਸਾਲ ਦੀ ਇਕ ਮਰੀ ਮੁੱਕੀ ਬੁੱਢੀ ਸਾਡੇ ਕਮਰੇ ਅੰਦਰ ਆ ਵੜੀ। ਅੰਦਰ ਦੀ ਤੇਜ਼ ਰੋਸ਼ਨੀ ਨੇ ਉਹਦੀਆਂ ਛੋਟੀਆਂ ਛੋਟੀਆਂ ਅੱਖੀਆਂ ਚੁੰਧਿਆ ਦਿਤੀਆਂ ਅਤੇ ਦਰਵਾਜ਼ੇ ਵਿਚ ਹੀ ਖੜੋਤੀ ਉਹ ਆਪਣੇ ਜੇਬੇ ਫਰੋਲਣ ਲਗ ਪਈ। ਕੁਝ ਚਿਰ ਦੀ ਫਰੋਲਾ ਫਰਾਲੀ ਮਗਰੋਂ ਉਹਨੇ ਕੰਬਦੇ ਹੋਏ ਹਥਾਂ ਨਾਲ ਸ਼ਾਮ ਦਾ ਅਖ਼ਬਾਰ ਕਢਿਆ ਅਤੇ ਸਾਡੇ ਇਸ਼ਤਿਹਾਰ ਵਲ ਇਸ਼ਾਰਾ ਕਰ ਕੇ ਬੋਲੀ "ਮੈਂ ਇਹ ਇਸ਼ਤਿਹਾਰ ਪੜ੍ਹ ਕੇ ਆਈ ਹਾਂ, ਮੇਰੇ ਮਿਹਰਬਾਨ ਮਿੱਤਰੋ,ਇਹ ਅੰਗੂਠੀ ਮੇਰੀ ਧੀ ਸੈਲੀ ਦੀ ਹੈ ਅਤੇ ਉਹਦੇ ਵਿਆਹ ਨੂੰ ਅਜੇ ਮਸਾਂ ਸਾਲ ਵੀ ਨਹੀਂ ਹੋਇਆ। ਕਲ੍ਹ ਪਰਸੋਂ ਨੂੰ ਉਹਦੇ ਘਰ ਵਾਲੇ ਨੇ ਆਉਣਾ ਹੈ, ਪਰ ਪਤਾ ਨਹੀਂ ਸੈਲੀ ਕੋਲ ਆਪਣੀ ਪਿਆਰੀ-ਨਿਸ਼ਾਨੀ ਨਾ ਵੇਖ ਕੇ ਉਹ ਸੈਲੀ ਨੂੰ ਕੀ ਕੁਝ ਕਹੇ। ਕਲ੍ਹ ਰਾਤ ਉਹ ਸਰਕਸ ਦਾ ਖੇਲ ਵੇਖਣ ਗਈ ਸੀ........"

"ਕੀ ਇਹ ਅੰਗੂਠੀ ਸੈਲੀ ਦੀ ਹੈ?"

"ਹਾਂ ਹਾਂ, ਇਹ ਉਸੇ ਦੀ ਹੈ, ਰਬ ਤੁਹਾਡਾ ਬਹੁਤਾ ਬਹੁਤਾ

ਭਲਾ ਕਰੇ, ਸ਼ੁਕਰ ਹੈ, ਮੇਰੀ ਸੈਲੀ ਦੀ ਤਾਂ ਹੁਣ ਟਹਿ ਆਵੇਗੀ। ਮੈਂ ਤੁਹਾਡੀ ਬਹੁਤ ਹੀ ਸ਼ੁਕਰਵੰਦ ਹਾਂ।"

"ਤੁਹਾਡਾ ਪਤਾ ਕੀ ਹੈ ?"

"੧੩, ਡਨਕਨ ਬਜ਼ਾਰ"

"ਪਰ ਡਨਕਨ ਬਜ਼ਾਰ ਅਤੇ ਸਰਕਸ ਵਿਚ ਤਾਂ ਕੋਈ ਬਰਿਖਸਟਨ ਰੋਡ ਨਹੀਂ ਪੈਂਦੀ," ਹੋਮਜ਼ ਨੇ ਕਿਹਾ।

"ਮੁਆਫ਼ ਕਰਨਾ," ਉਸ ਨੇ ਹੋਮਜ਼ ਵਲ ਅੱਖਾਂ ਝਮਕਦਿਆਂ ਹੋਇਆਂ ਕਿਹਾ, "ਇਹਨਾਂ ਮੈਥੋਂ ਕੇਵਲ ਮੇਰਾ ਹੀ ਪਤਾ ਪੁਛਿਆ ਸੀ, ਮੇਰੀ ਸੈਲੀ ਤਾਂ ੩ ਮੇਫੀਲਡ ਵਿਚ ਰਹਿੰਦੀ ਹੈ।"

"ਤੁਹਾਡਾ ਨਾਂ ?" ਮੈਂ ਫੇਰ ਪੁਛਿਆ।

"ਸਾਇਰ"

"ਫੇਰ ਇਹ ਅੰਗੂਠੀ ਤੁਹਾਡੀ ਸੈਲੀ ਦੀ ਹੀ ਜਾਪਦੀ ਹੈ," ਮੈਂ ਹੋਮਜ਼ ਦਾ ਇਸ਼ਾਰਾ ਸਮਝ ਕੇ ਕਿਹਾ, "ਅਤੇ ਇਹ ਤੁਸੀਂ ਹੁਣ ਬੜੀ ਖੁਸ਼ੀ ਨਾਲ ਲੈ ਜਾ ਸਕਦੇ ਹੋ।"

ਉਹ ਅੰਗੂਠੀ ਬੁਢੀ ਨੇ ਮੇਰੇ ਹਥੋਂ ਫੜ ਲਈ ਅਤੇ ਮੇਰੇ ਸਿਰ ਨੂੰ ਮੁੜ ਮੁੜ ਦੁਆਆਂ ਦੇਂਦੀ ਹੋਈ ਉਹ ਹੌਲੀ ਹੌਲੀ ਪੌੜੀਆਂ ਤੋਂ ਹੇਠਾਂ ਉਤਰ ਗਈ, ਪਰ ਉਹਨੇ ਅਜੇ ਬਜ਼ਾਰ ਵਿਚ ਹੀ ਪੈਰ ਪਾਇਆ ਹੋਣਾ ਏਂ, ਜੋ ਮੇਰੇ ਮਿੱਤਰ ਨੇ ਝਟਾ ਪਟ ਉਠ ਕੇ ਆਪਣਾ ਓਵਰਕੋਟ ਪਾ ਲਿਆ "ਤੁਸੀਂ ਰਤਾ ਠਹਿਰੋ, ਇਹ ਓਸੇ ਦੀ ਭੇਜੀ ਹੋਈ ਹੈ, ਮੈਂ ਇਹਦਾ ਪਿਛਾ ਕਰ ਆਵਾਂ" ਅਤੇ ਇਤਨਾਂ ਕੁਝ ਕਹਿ ਉਹ ਵੀ ਧੜਾ ਧੜ ਹੇਠਾਂ ਉਤਰ ਗਿਆ।

ਮੈਨੂੰ ਅਜਿਹੀ ਹਾਲਤ ਵਿਚ ਨੀਂਦ ਤਾਂ ਕੀ ਪੈਣੀ ਸੀ। ਮੈਂ ਇਕ ਅਖ਼ਬਾਰ ਫੜ ਕੇ ਪੜ੍ਹਨਾ ਸ਼ੁਰੂ ਕਰ ਦਿਤਾ ਅਤੇ ਹੋਮਜ਼ ਦਾ ਇੰਤਜ਼ਾਰ ਕਰਨ ਲਗ ਪਿਆ।

ਜਦੋਂ ਹੋਮਜ਼ ਘਰੋਂ ਨਿਕਲਿਆ ਤਾਂ ਉਸ ਵੇਲੇ ਕੋਈ ਨੌਂ ਵਜ ਚੁਕੇ ਸਨ। ਮੈਨੂੰ ਕੋਈ ਪਤਾ ਨਹੀਂ ਸੀ ਕਿ ਉਹ ਕਦੋਂ ਮੁੜੇਗਾ, ਪਰ ਮੈਂ ਦਿਲ ਪੱਕਾ ਕਰ ਕੇ ਉਹਦੀ ਇੰਤਜ਼ਾਰ ਕਰਨੀ ਸ਼ੁਰੂ ਕਰ ਦਿਤੀ। ਦਸ ਵਜ ਗਏ, ਫੇਰ ਯਾਰ੍ਹਾਂ, ਪਰ ਹੋਮਜ਼ ਨਾ ਪਰਤਿਆ। ਅੰਤ ਬਾਰ੍ਹਾਂ ਵਜੇ ਦੇ ਕਰੀਬ ਜਾਂ ਉਹ ਆਇਆ ਤਾਂ ਆਉਂ-ਦਿਆਂ ਹੀ ਖਿੜ ਖਿੜਾ ਕੇ ਹਸ ਪਿਆ।

"ਬਈ ਅਜ ਜਿਹੀ ਵੀ ਸੁਥਰੀ ਕਦੇ ਨਹੀਂ ਹੋਣੀ, ਮੈਂ ਤਾਂ ਹੋਰਨਾਂ ਦਾ ਹੀ ਮੌਜੂ ਬਣਾਂਦਾ ਰਿਹਾ ਹਾਂ, ਪਰ ਅਜ ਮੈਨੂੰ ਵੀ ਉੱਲੂ ਬਣਾ ਦਿਤਾ ਗਿਆ ਹੈ।"

"ਕਿਉਂ ਕੀ ਹੋਇਆ ?"

"ਹੋਣਾ ਕੀ ਸੀ, ਕੁਝ ਚਿਰ ਤਾਂ ਉਹ ਬੁਢੀ ਹੌਲੀ ਹੌਲੀ ਤੁਰਦੀ ਗਈ ਅਤੇ ਮੈਂ ਉਹਦਾ ਪਿਛਾ ਕਰਦਾ ਰਿਹਾ। ਫੇਰ ਉਹ ਲੰਗੜਾ ਕੇ ਕੁਝ ਇੰਜ ਤੁਰਨ ਲਗ ਪਈ ਜਿਵੇਂ ਕਿ ਉਹਦੇ ਪੈਰ ਵਿਚ ਮੋਚ ਆ ਗਈ ਹੋਵੇ। ਅਤੇ ਦੋ ਕੁ ਕਦਮ ਹੋਰ ਚਲ ਕੇ ਤਾਂ ਉਹ ਮੂਲੋਂ ਹੀ ਖੜੋ ਗਈ। ਇਕ ਅਧ ਮਿੰਟ ਮਗਰੋਂ ਉਹਨੇ ਇਕ ਕੋਲੋਂ ਲੰਘਦੀ ਜਾਂਦੀ ਬੰਦ ਬੱਘੀ ਨੂੰ ਖੜਾ ਕਰ ਲਿਆ ਅਤੇ ਬੱਘੀ ਵਾਲੇ ਨੂੰ ਉਹਨੇ ਇਕ ਚੋਖੀ ਉੱਚੀ ਅਵਾਜ਼ ਵਿਚ ਕਿਹਾ, "ਮੈਨੂੰ ੧੩ ਡਨਕਨ ਬਜ਼ਾਰ ਲੈ ਚਲੋ" ਇਤਨੀ ਗਲ ਸੁਣ ਮੇਰਾ ਦਿਲ ਮੈਨੂੰ ਕਹਿਣ ਲਗ ਪਿਆ ਕਿ ਹੋਵੇ ਨਾ ਹੋਵੇ ਇਹ ਬੁਢੀ ਤਾਂ ਅਸਲੋਂ ਹੀ ਕੋਈ ਅਨਾਥ ਹੈ, ਪਰ ਤਾਂ ਵੀ ਆਪਣੀ ਪੂਰੀ ਪੂਰੀ ਤਸੱਲੀ ਕਰਨ ਲਈ ਜਦੋਂ ਉਹ ਬੁਢੀ ਬੱਘੀ ਵਿਚ ਬੈਠ ਗਈ ਤਾਂ ਮੈਂ ਵੀ ਜਦੋਂ ਬੱਘੀ ਚਲੀ ਟਪੋਸੀ ਮਾਰ ਕੇ ਉਹਦੇ ਪਿਛਲੇ ਪਾਸੇ ਚੜ੍ਹ ਬੈਠਾ। ਬੱਘੀ ਫਟਾ ਫਟ ਚਲਦੀ ਗਈ ਅਤੇ ਉਹ ਰਸਤੇ ਵਿਚ ਕਿਤੇ ਵੀ ਨਾ ਠਹਿਰੀ, ਹਤਾ ਕਿ ਡਨਕਨ ਬਜ਼ਾਰ ਆ ਗਿਆ,

ਜਦੋਂ ਹੀ ਕਿ ਬਜ਼ਾਰ ਸ਼ੁਰੂ ਹੋਇਆ ਮੈਂ ਤਾਂ ਛਾਲ ਮਾਰ ਕੇ ਅਡੋਲ ਹੀ ਹੇਠਾਂ ਉਤਰ ਆਇਆ ਅਤੇ ਸਾਧਾਰਣ ਜਿਹੇ ਤੌਰ ਤੇ ਏਧਰ ਓਧਰ ਟਹਿਲਦਾ ਹੋਇਆ ਬੱਘੀ ਵਲ ਵੇਖਣ ਲਗ ਪਿਆ। ਦਸ ਕੁ ਕਦਮ ਹੋਰ ਜਾ ਕੇ ਕੋਚਵਾਨ ਨੇ ਬੱਘੀ ਖੜੀ ਕਰ ਲਈ ਅਤੇ ਹੇਠਾਂ ਉਤਰ ਕੇ ਉਹਨੇ ਬੁੱਢੀ ਦੇ ਬਾਹਰ ਆਉਣ ਲਈ ਆਪਣੀ ਬੱਘੀ ਦਾ ਬੰਦ ਬੂਹਾ ਖੋਹਲ ਦਿਤਾ। ਪਰ ਜਦੋਂ ਉਹਦੇ ਵਿਚੋਂ ਕੋਈ ਬੁੱਢੀ ਬੱਢੀ ਨਾ ਉਤਰੀ ਤਾਂ ਉਹ ਹੈਰਾਣ ਹੀ ਰਹਿ ਗਿਆ ਅਤੇ ਲਗਾ ਗਾਹਲਾਂ ਤੇ ਗਾਹਲਾਂ ਦੇਣ। ਉਹਨੂੰ ਇੰਜ ਗਾਹਲਾਂ ਦੇਂਦਾ ਛਡ ਕੇ ਮੈਂ ਨਬਰ ੧੩ ਮਕਾਨ ਤੇ ਜਾ ਪੁਛਿਆ ਪਰ ਉਥੋਂ ਪਤਾ ਲਗਾ ਜੋ ਸਾਇਰ ਨਾਮ ਦੀ ਕੋਈ ਵੀ ਬੁੱਢੀ ਉਥੇ ਨਹੀਂ ਸੀ ਰਹੀ।

"ਕੀ ਤੁਹਾਡਾ ਮਤਲਬ ਹੈ, ਜੋ ਉਹ ਮਰੀ ਸੁਕੀ ਬੁੱਢੀ ਚਲਦੀ ਖੱਘੀ ਵਿਚੋਂ ਨਿਕਲ ਗਈ ਅਤੇ ਤੁਹਾਨੂੰ ਦੋਹਾਂ ਨੂੰ ਉਹਦਾ ਕੋਈ ਪਤਾ ਨਹੀਂ ਹੋਇਆ।"

"ਉਹ ਬੁੱਢੀ ਕਿਉਂ ਸੀ? ਬੁੱਢੀਆਂ ਤਾਂ ਅਸੀ ਸਾਂ, ਜਿਹੜੇ ਇੰਜ ਧੋਖਾ ਖਾ ਗਏ। ਉਹ ਤਾਂ ਅਸਲ ਵਿਚ ਕੋਈ ਬੜਾ ਹੀ ਫੁਰਤੀਲਾ ਹੁਸ਼ਿਆਰ ਨੌਜਵਾਨ ਸੀ। ਵੇਖਿਆ ਜੇ, ਉਹ ਕਿਸ ਹੁਸ਼ਿ-ਆਰੀ ਨਾਲ ਸਾਨੂੰ ਛਲ ਗਿਆ ਹੈ।ਜਾਪਦਾ ਹੈ ਕਾਤਲ ਦੇ ਹਿਮਾਇਤੀ ਵੀ ਉਹਦੇ ਵਾਂਗ ਹੀ ਹੁਸ਼ਿਆਰ ਹਨ, ਪਰ ਡਾਕਟਰ ਜੀ ਤੁਸੀ ਤਾਂ ਬੜੇ ਹੀ ਉਣੀਂਦੇ ਜਾਪਦੇ ਹੋ, ਮੇਰੀ ਮੰਨੋ ਅਤੇ ਫੋਰਨ ਹੀ ਸੌਂ ਜਾਓ।"

ਮੈਂ ਤਾਂ ਕੇਵਲ ਹੋਮਜ਼ ਦੀ ਇੰਤਜ਼ਾਰ ਵਿਚ ਹੀ ਬੈਠਾ ਸਾਂ, ਸੋ ਜਦੋਂ ਉਹਨੇ ਮੈਨੂੰ ਇਤਨੀ ਗਲ ਆਖੀ ਮੈਂ ਤਾਂ ਜਾ ਕੇ ਆਪਣੇ ਮੰਜੇ ਉਤੇ ਲੇਟ ਗਿਆ, ਅਤੇ ਹੋਮਜ਼ ਉਥੇ ਹੀ ਬੈਠਾ ਆਪਣੀ ਵਾਇਲਿਨ ਵਜਾਂਦਾ ਰਿਹਾ।

# ੬

ਅਗਲੇ ਦਿਨ ਲੰਡਨ ਦੀਆਂ ਸਾਰੀਆਂ ਹੀ ਅਖ਼ਬਾਰਾਂ ਵਿਚ ਏਸ ਹਾਦਸੇ ਦੀ ਚਰਚਾ ਸੀ – ਕਿਸੇ ਨੇ ਤਾਂ ਸੁਰਖੀਆਂ ਦੇ ਦੇ ਕੇ ਏਸ ਹਾਦਸੇ ਦੀ ਤਫਸੀਲ ਦਿਤੀ ਅਤੇ ਕਿਸੇ ਨੇ ਆਪਣੇ ਮੁਖ-ਲੇਖ ਵਿਚ ਹੀ ਇਸ ਅਤੇ ਅਨੇਕਾਂ ਅਜਿਹੀਆਂ ਹੋਰ ਕਤਲ ਦੀਆਂ ਵਾਰਦਾਤਾਂ ਦੇ ਕਾਰਣ ਲੱਭਣ ਦੇ ਯਤਨ ਕੀਤੇ । ਕਿਸੇ ਨੇ ਏਸ ਨੂੰ ਕੁਝ ਰੰਗ ਦਿਤਾ ਅਤੇ ਕਿਸੇ ਨੇ ਕੁਝ, ਗਲ ਕੀ ਭਾਂਤ ਭਾਂਤ ਦੀਆਂ ਲੇਖਣੀਆਂ ਸਨ ਅਤੇ ਜਿਤਨੇ ਮੂੰਹ ਉਤਨੀਆਂ ਹੀ ਗਲਾਂ ਵਾਲਾ ਲੇਖਾ ਹੋ ਰਿਹਾ ਸੀ।

ਡੇਲੀ ਟੈਲੀਗਰਾਫ਼ ਦੇ ਐਡੀਟਰ ਦੀ ਰਾਏ ਸੀ ਜੋ 'ਇਹ ਕਤਲ ਹੋਵੇ ਨਾ ਕਿਸੇ ਡੂੰਘੀ ਰਾਜਸੀ ਗੰਢ ਤੁਪ ਦਾ ਨਤੀਜਾ ਹੈ। ਸ਼ਬਦ ਰਾਸ਼ੇਲ ਤੋਂ ਕਾਤਲ ਦਾ ਜਰਮਨ ਹੋਣਾ ਸਿਧ ਹੋ ਰਿਹਾ ਹੈ। ਅਜਿਹੀਆਂ ਹੋ ਚੁਕੀਆਂ ਇਕ ਦੋ ਪਿਛਲੇਰੀਆਂ ਵਾਰਦਾਤਾਂ ਵਿਚ ਵੀ ਜਰਮਨ ਲੋਕਾਂ ਦਾ ਹਥ ਸੀ, ਹਕੂਮਤ ਨੂੰ ਚਾਹੀਦਾ ਹੈ ਜੋ ਉਹ ਲੰਡਨ ਵਿਚ ਰਹਿਣ ਵਾਲੇ ਹਰੇਕ ਪਰਦੇਸੀ ਪੁਰਸ਼ ਦੀ ਪੂਰੀ ਪੂਰੀ ਨਿਗਰਾਨੀ ਰਖਿਆ ਕਰੇ।'

ਡੇਲੀ ਮਿੱਰਰ ਨੇ ਵੀ ਇਹੋ ਕੁਝ ਲਿਖ ਕੇ ਆਸ ਪ੍ਰਗਟ ਕੀਤੀ ਸੀ ਜੋ ਮੁਆਮਲਾ ਭਾਵੇਂ ਬਹੁਤ ਪੇਚਦਾਰ ਲਗਦਾ ਹੈ, ਪਰ ਸਾਨੂੰ ਉਮੈਦ ਹੈ ਮਿਸਟਰ ਗਰੈਗਸਨ ਅਤੇ ਮਿਸਟਰ ਲੈਸਟਰੇਡ, ਜਿਹੜੇ

ਕਿ ਲੰਡਨ ਦੀ ਸੀ. ਆਈ. ਡੀ. ਦੇ ਦੋ ਮਸ਼ਹੂਰ ਰੁਕਨ ਹਨ, ਥੋੜੇ ਚਿਰ ਵਿਚ ਹੀ ਏਸ ਗਲ ਦਾ ਪੂਰਾ ਪੂਰਾ ਖੋਜ ਕਢ ਲੈਣਗੇ।"

'ਸਟੈਂਡਰਡ' ਨਾਮ ਦੇ ਅਖ਼ਬਾਰ ਦਾ ਖ਼ਿਆਲ ਸੀ ਜੋ ਇਹੋ ਜਿਹੇ ਕਤਲ ਕੇਵਲ ਹਕੂਮਤ ਦੀ ਕਮਜ਼ੋਰੀ ਕਰਕੇ ਹੀ ਹੁੰਦੇ ਹਨ। ਉਹਨੇ ਇਹ ਵੀ ਲਿਖਿਆ ਸੀ, 'ਮਕਤੂਲ ਮੈਡਮ ਚਾਰਪੰਟੀਅਰ ਦੇ ਘਰ ਕੈਂਬਰਵੈਲ ਬਜ਼ਾਰ ਵਿਚ ਰਹਿੰਦਾ ਸੀ ਅਤੇ ਉਹਦੇ ਨਾਲ ਉਹਦਾ ਸਕੱਤ੍ਰ ਜੋਜ਼ਫ ਸਟਰੇਂਜਰਸਨ ਵੀ ਸੀ। ਉਹ ਦੋਵੇਂ ਜਣੇ ਚਾਰ ਤਾਰੀਖ ਦੀ ਰਾਤ ਨੂੰ ਮੈਡਮ ਚਾਰਪੈਂਟੀਅਰ ਨੂੰ ਗੁਡ ਬਾਈ ਕਹਿ ਕੇ ਸਟੇਸ਼ਨ ਵਲ ਗਏ ਅਤੇ ਅਜਿਹੇ ਆਦਮੀ ਮੌਜੂਦ ਹਨ ਕਿ ਜਿਨ੍ਹਾਂ ਨੇ ਦੋਹਾਂ ਨੂੰ ਓਸ ਰਾਤ ਸਟੇਸ਼ਨ ਉਤੇ ਇਕੱਠਿਆਂ ਹੀ ਵੇਖਿਆ ਸੀ, ਪਰ ਓਸ ਤੋਂ ਮਗਰੋਂ ਸਵਾਇ ਏਸ ਦੇ ਕਿ ਮਕਤੂਲ ਦੀ ਲਾਸ਼ ਮਿਲੀ ਹੋਵੇ ਹੋਰ ਕੁਝ ਪਤਾ ਨਹੀਂ ਚਲਿਆ। ਮਕਤੂਲ ਬਰਿਖਸਟਨ ਰੋਡ ਦੀ ਨੰਬਰ ਤਿੰਨ ਕੋਠੀ ਵਿਚ ਕਿਵੇਂ ਪਹੁੰਚਾਇਆ ਗਿਆ? ਉਹਦੀ ਮੌਤ ਕਿਵੇਂ ਵਾਕਿਆ ਹੋਈ? ਉਹਦਾ ਸਕੱਤ੍ਰ ਕਿਥੇ ਹੈ? ਇਤਿਆਦਿ ਅਜਿਹੇ ਸੁਆਲ ਹਨ ਕਿ ਜਿਨ੍ਹਾਂ ਦਾ ਕਿਸੇ ਕੋਲ ਵੀ ਕੋਈ ਜੁਆਬ ਨਹੀਂ ਹੈ, ਪਰ ਸਾਨੂੰ ਇਤਨੀ ਕੁ ਖੁਸ਼ੀ ਜ਼ਰੂਰ ਹੈ ਜੋ ਮਿਸਟਰ ਗਰੈਗਸਨ ਅਤੇ ਲੈਸਟਰੇਡ ਏਸ ਮੁਆਮਲੇ ਦੀ ਤਫਤੀਸ਼ ਕਰ ਰਹੇ ਹਨ ਅਤੇ ਸਾਨੂੰ ਪੂਰਨ ਆਸ ਹੈ ਕਿ ਉਹ ਝਬਦੇ ਹੀ ਏਸ ਕਤਲ ਦੀ ਤਹਿ ਨੂੰ ਪਹੁੰਚ ਜਾਣਗੇ।'

"ਮੈਂ ਤੁਹਾਨੂੰ ਆਖਿਆ ਨਹੀਂ ਸੀ", ਹੋਮਜ਼ ਨੇ ਕਿਹਾ, "ਜੋ ਮੈਂ ਭਾਵੇਂ ਮਰ ਕੇ ਮਿਟੀ ਵੀ ਹੋ ਜਾਵਾਂ, ਮੇਰਾ ਨਾਂ ਕਿਸੇ ਭਲੇ-ਮਾਣਸ ਨੇ ਵੀ ਨਹੀਂ ਲੈਣਾ।"

"ਠੀਕ ਏ, ਦੁਨੀਆ ਨੂੰ ਨਾ ਸਹੀ, ਪਰ ਲੈਸਟਰੇਡ ਆਦਿ ਨੂੰ ਤਾਂ ਸਾਰੀ ਅਸਲੀਅਤ ਦਾ ਪਤਾ ਹੈ ਨਾ, ਪਰ ਹੈਂ, ਇਹ

ਕੌਣ ਹਨ ?"

ਸਾਡੀ ਉਪਰੋਕਤ ਗਲ ਕਥ ਦੇ ਦੌਰਾਨ ਵਿਚ ਪੰਜ ਛੇ ਨਿਕੇ ਵਡੇ ਮੁੰਡੇ ਸਾਡੇ ਕਮਰੇ ਵਿਚ ਆ ਵੜੇ ਸਨ, ਮੈਨੂੰ ਉਨ੍ਹਾਂ ਦੇ ਮੈਲੇ ਮੈਲੇ ਮੰਹ, ਪਾਟੇ ਹੋਏ ਕਪੜੇ, ਅਤੇ ਉਹਨਾਂ ਦਾ ਇੰਜ ਬਗੈਰ ਪੁਛੇ ਹੀ ਅੰਦਰ ਆ ਜਾਣਾ ਬੜਾ ਹੀ ਬੁਰਾ ਲਗਿਆ।

ਹੋਮਜ਼ ਨੇ ਉਹਨਾਂ ਮੁੰਡਿਆਂ ਨੂੰ ਫ਼ੌਜੀ ਅੰਦਾਜ਼ ਵਿਚ ਅਟੈਨਸ਼ੈਨ ਹੋਣ ਲਈ ਆਰਡਰ ਦਿਤਾ ਅਤੇ ਉਹ ਸਾਰੇ ਦੇ ਸਾਰੇ ਹੀ ਫ਼ੌਰਨ ਆਪਣੇ ਕੱਦਾਂ ਦੇ ਮੁਤਾਬਕ ਗੋਡੇ ਗਿੱਟੇ ਅਕੜਾ ਕੇ ਇਕ ਕਤਾਰ ਬੰਨ੍ਹ ਕਮਰੇ ਦੇ ਵਿਚਕਾਰ ਖੜੇ ਹੋ ਗਏ।

"ਅਗੇ ਨੂੰ ਕੇਵਲ ਵਿਜ਼ਨਲ ਹੀ ਉਪਰ ਆਵੇਗਾ, ਬਾਕੀ ਹੋਰ ਕਿਸੇ ਨੂੰ ਇਜਾਜ਼ਤ ਨਹੀਂ, ਹਾਂ, ਕੁਝ ਪਤਾ ਲਗਾ ਵਿਜ਼ਨਲ ?"

"ਨਹੀਂ ਜੁਨਾਬ", ਉਹਨਾਂ ਵਿਚੋਂ ਇਕ ਮੁੰਡੇ ਨੇ ਉੱਤਰ ਦਿਤਾ।

"ਖ਼ੈਰ, ਕੋਈ ਡਰ ਨਹੀਂ, ਆਹ ਲਓ ਆਪਣੀ ਆਪਣੀ ਤਨਖ਼ਾਹ", ਅਤੇ ਇਹ ਕਹਿ ਕੇ ਹੋਮਜ਼ ਨੇ ਸਭ ਨੂੰ ਇਕ ਇਕ ਅਠਿਆਨੀ ਵੰਡ ਦਿਤੀ।

"ਚੰਗਾ, ਹੁਣ ਜਾਓ, ਅਤੇ ਆਉਂਦੀ ਵੇਰ ਨੂੰ ਮੁਕੰਮਲ ਰੀਪੋਟ ਪੇਸ਼ ਕਰਨ ਦੀ ਕੋਸ਼ਿਸ਼ ਕਰੋ।"

ਹੋਮਜ਼ ਦੀ ਇਹ ਗਲ ਸੁਣ ਕੇ ਸਾਰੇ ਹੀ ਮੁੰਡੇ ਦਗੜ ਦਗੜ ਕਰਦੇ ਪੌੜੀਓਂ ਹੇਠਾਂ ਉਤਰ ਗਏ।

"ਇਹ ਬੇਕਰ ਬਾਜ਼ਾਰ ਦੀ ਮੇਰੀ ਆਪਣੀ ਖ਼ੁਫੀਆ ਪੁਲਸ ਸੀ ਅਤੇ ਇਹ ਮੇਰੇ ਬੜੇ ਹੀ ਕੰਮ ਆਉਂਦੀ ਹੈ। ਜਿਥੇ ਸੀ. ਆਈ. ਡੀ. ਦੇ ਬੜੇ ਬੜੇ ਪੁਰਾਣੇ ਅਫ਼ਸਰ ਨਾਕਾਮਯਾਬ ਸਾਬਤ ਹੋਏ ਹਨ, ਉਥੇ ਇਹਨਾਂ ਗਿਠ ਗਿਠ ਦਿਆਂ ਮੁੰਡਿਆਂ ਨੇ ਪੂਰੀ ਪੂਰੀ ਤਫ਼ਤੀਸ਼

ਕਰ ਕੱਢੀ ਹੈ।"

"ਕੀ ਇਹ ਹੁਣ ਏਸੇ ਕਤਲ ਦੇ ਮੁਤੱਲਕ ਹੀ ਸੂਹਾਂ ਲੈ ਰਹੇ ਹਨ?"

"ਹਾਂ, ਇਹ ਏਸੇ ਦੀ ਖੋਜ ਵਿਚ ਹਨ, ਪਰ ਮਿੱਤਰ ਵਾਟਸਨ ਅਜ ਤਾਂ ਸਾਨੂੰ ਨਵੀਆਂ ਹੀ ਖ਼ਬਰਾਂ ਮਿਲਣ ਦੀ ਪ੍ਰਸਨਤਾ ਹਾਸਿਲ ਹੋਣੀ ਚਾਹੀਦੀ ਹੈ, ਅਹੁ ਵਖੋ ਨਾ, ਸੜਕ ਉਤੇ ਮਿਸਟਰ ਗਰੈਗਸਨ ਕਿਸ ਚਾਉ ਭਰੇ ਚਿਹਰੇ ਨਾਲ ਸਾਡੇ ਹੀ ਵਲ ਆ ਰਹੇ ਜਾਪਦੇ ਹਨ।"

ਦੋ ਹੀ ਮਿੰਟਾਂ ਮਗਰੋਂ ਸਾਡੀਆਂ ਪੌੜੀਆਂ ਦਾ ਬੂਹਾ ਖੜਕਿਆ ਅਤੇ ਪਲ ਕੁ ਪਿਛੋਂ ਮਿਸਟਰ ਗਰੈਗਸਨ ਕਮਰੇ ਵਿਚ ਆ ਧਮਕੇ। ਖੁਸ਼ੀ ਨਾਲ ਉਹਦੀਆਂ ਅਖਾਂ ਚਮਕ ਰਹੀਆਂ ਸਨ।

"ਮੇਰੇ ਮਿੱਤਰ ਮਿਸਟਰ ਹੋਮਜ਼ ਜੀ, ਮੈਨੂੰ ਵਧਾਈਆਂ ਦਿਓ, ਮੈਂ ਸਾਰੀ ਹੀ ਗਲ ਦੀ ਤਹਿ ਲਭ ਲਈ ਹੈ।'

ਮੇਰੇ ਮਿੱਤਰ ਦਾ ਮੂੰਹ ਰਤਾ ਕੁ ਫਿਕਾ ਪੈ ਗਿਆ।

"ਤਾਂ ਕੀ ਤੁਹਾਡਾ ਮਤਲਬ ਹੈ, ਤੁਹਾਡਾ ਅਨੁਮਾਨ ਠੀਕ ਸੀ?" ਮੇਰੇ ਮਿੱਤਰ ਨੇ ਸੰਭਲਦਿਆਂ ਹੋਇਆਂ ਕਿਹਾ।

"ਤੁਸੀਂ ਅਨੁਮਾਨ ਦੀ ਗਲ ਕਰਦੇ ਹੋ, ਮੈਂ ਕਾਤਲ ਨੂੰ ਵੀ ਹਥਕੜੀ ਲਾ ਲਈ ਏ।"

"ਕਾਤਲ ਨੂੰ?"

"ਹਾਂ ਜੀ, ਕਾਤਲ ਨੂੰ"

"ਉਹਦਾ ਨਾਂ?"

"ਅਰਥਰ ਚਾਰਪੈਂਟੀਅਰ ਉਹ ਹੈ, ਸਮੁੰਦਰੀ ਫੌਜ ਦਾ ਇਕ ਛੋਟਾ ਜਿਹਾ ਅਫ਼ਸਰ ਹੈ," ਇਹ ਕਹਿ ਕੇ ਉਹਦੀ ਹਿਕ ਮੈਨੂੰ ਫੁਲਦੀ ਫੁਲਦੀ ਜਾਪੀ।

ਸ਼ਰਲਕ ਹੋਮਜ਼ ਨੇ ਜਦੋਂ ਇਤਨੀ ਗਲ ਸੁਣੀ ਤਾਂ ਉਹ ਮੁਸਕਰਾ ਪਿਆ ਅਤੇ ਝਟ ਹੀ ਉਹਦੇ ਚਿਹਰੇ ਤੇ ਉਹਦੀ ਪਹਿਲੀ ਤਾਜ਼ਗੀ ਆ ਗਈ।

"ਤੁਸੀ ਬੈਠ ਤਾਂ ਜਾਓ, ਮਿਸਟਰ ਗਰੈਗਸਨ, ਧੁਪ ਵਿਚ ਆਏ ਹੋ, ਨਾਲੇ ਇਹ ਤਾਂ ਦਸੋ, ਸੋਡਾ-ਵਿਸਕੀ ਪੀਓਗੇ, ਜਾਂ ਕੋਈ ਇਕ ਅਧ ਸਿਗਾਰ ਹੀ ਪੀਣ ਦੀ ਮਰਜ਼ੀ ਹੈ ?"

"ਸੋਡਾ-ਵਿਸਕੀ ਮਿਲ ਜਾਵੇ ਤਾਂ ਫੇਰ ਹੋਰ ਕੀ ਚਾਹੀਦਾ ਹੈ, ਤੁਸੀ ਜਾਣਦੇ ਹੀ ਹੋ ਮਿਸਟਰ ਹੋਮਜ਼, ਪਿਛਲੇ ਦੋਂਹ ਚਹੁੰ ਦਿਨਾਂ ਦੀ ਲਗਾਤਾਰ ਮਿਹਨਤ ਕਿਸੇ ਦਿਆਨਤਦਾਰ ਖੋਜੀ ਨੂੰ ਕਿਤਨੀ ਕੁ ਹੈਰਾਣ ਪਰੇਸ਼ਾਨ ਕਰ ਸਕਦੀ ਹੈ।"

"ਹਾਂ, ਇਹਦੇ ਵਿਚ ਤਾਂ ਵਾਕਈ ਕੋਈ ਸ਼ਕ ਨਹੀਂ, ਪਰ ਇਹ ਤਾਂ ਦਸੋ, ਤੁਸੀ ਕਾਤਲ ਦਾ ਪਤਾ ਲਾਣ ਵਿਚ ਕਿਵੇਂ ਕਾਮਯਾਬ ਹੋਏ ?"

ਗਰੈਗਸਨ, ਨਾਲ ਦੀ ਇਕ ਆਰਾਮ ਕੁਰਸੀ ਉਤੇ ਰਤਾ ਚੌੜਾ ਹੋ ਕੇ ਬੈਠ ਗਿਆ ਅਤੇ ਬੈਠ ਕੇ ਖੂਬ ਹਸਿਆ।

"ਵੇਖੋ ਨਾ, ਉਹ ਬੇਵਕੂਫ਼ ਦਾ ਬੱਚਾ, ਲੈਸਟਰੇਡ ਕੁਝ ਹੋਰ ਹੀ ਅਰਬਾ ਜਮਾਈ ਬੈਠਾ ਹੈ, ਉਹ ਮਕਤੂਲ ਦੇ ਸਕੱਤ੍ਰ ਸਟ-ਰੇਂਜਰਸਨ ਪਿਛੇ ਸਿਰ ਖਪਾ ਰਿਹਾ ਹੈ, ਪਰ ਮੈਂ ਤੁਹਾਨੂੰ ਦਸਾਂ, ਅਤੇ ਤੁਸੀ ਮੇਰੀ ਅਜ ਦੀ ਗਲ ਚੇਤੇ ਰਖਣੀ ਜੋ ਸਟਰੇਂਜਰਸਨ ਦਾ ਏਸ ਮੁਆਮਲੇ ਵਿਚ ਬਿਲਕੁਲ ਹੀ ਕੋਈ ਹਥ ਨਹੀਂ।"

"ਪਰ ਤੁਸੀਂ ਕਿਵੇਂ ਕਾਮਯਾਬ ਹੋਏ ?"

"ਸਬਰ ਕਰੋ, ਠਹਿਰੋ, ਮੈਂ ਸੱਭੋ ਕੁਝ ਦਸ ਦੇਂਦਾ ਹਾਂ, ਪਰ ਇਹ ਗਲਾਂ ਰਤਾ ਭੇਤ ਦੀਆਂ ਹਨ, ਅਤੇ ਮੇਰਾ ਖ਼ਿਆਲ ਏ ਮਿੱਤਰ ਵਾਟਸਨ ਵੀ ਏਸ ਗਲ ਦੀ ਨਜ਼ਾਕਤ ਨੂੰ ਚੰਗੀ ਤਰ੍ਹਾਂ ਅਨੁਭਵ

ਕਰਦੇ ਹੋਣਗੇ, ਖ਼ੈਰ, ਕਿਸੇ ਨੇ ਏਸ ਮੁਆਮਲੇ ਬਾਬਤ ਅਖ਼ਬਾਰਾਂ ਵਿਚ ਇਸ਼ਤਿਹਾਰ ਦਿੱਤੇ, ਕਿਸੇ ਨੇ ਕੁਝ ਕੀਤਾ ਅਤੇ ਕਿਸੇ ਨੇ ਕੁਝ, ਪਰ ਮੇਰਾ ਤਾਂ ਤੁਸੀਂ ਜਾਣਦੇ ਹੋ ਕੰਮ ਕਰਨ ਦਾ ਤਰੀਕਾ ਹੀ ਹੋਰ ਹੈ, ਤੁਸਾਂ ਸ਼ਾਇਦ ਖ਼ਿਆਲ ਨਹੀ ਕੀਤਾ, ਪਰ ਮਕਤੂਲ ਦੇ ਕੋਲ ਕਰਕੇ ਉਹਦੀ ਟੋਪੀ ਵੀ ਰਖੀ ਪਈ ਸੀ।"

"ਹਾਂ, ਪਈ ਸੀ," ਹੋਮਜ਼ ਨੇ ਕਿਹਾ, "ਅਤੇ ਜਿਥੋਂ ਤੋੜੀ ਮੇਰੀ ਯਾਦਾਸ਼ਤ ਕੰਮ ਕਰਦੀ ਹੈ, ਮੇਰਾ ਖ਼ਿਆਲ ਹੈ ਉਸ ਟੋਪੀ ਦੇ ਅੰਦਰਵਾਰ ਜ਼ਾਹਨ ਅੰਡਰਵੁਡ ਐਂਡ ਸਨਜ਼, ੧੨੯ ਕੈਂਬਰਵੇਲ ਬਜ਼ਾਰ ਲਿਖਿਆ ਹੋਇਆ ਸੀ।"

ਮੈਂ ਵੇਖਿਆ, ਹੋਮਜ਼ ਦੀ ਇਹ ਗਲ ਸੁਣ ਕੇ ਗਰੇਗਸਨ ਦਾ ਚਿਹਰਾ ਉਤਰ ਗਿਆ।

ਮੇਰਾ ਖ਼ਿਆਲ ਸੀ ਜੋ ਤੁਸਾਂ ਟੋਪੀ ਵਿਚ ਲਿਖਿਆ ਪਤਾ ਨੋਟ ਨਹੀਂ ਸੀ ਕੀਤਾ। ਤਾਂ ਫਿਰ ਕੀ ਤੁਸੀ ਉਸ ਦੁਕਾਨ ਤੇ ਗਏ ਸੌ?"

"ਨਹੀਂ"

ਗਰੇਗਸਨ ਦਾ ਚਿਹਰਾ ਫਿਰ ਖਿੜ ਗਿਆ।

"ਤਾਂ ਤੁਸੀ ਬੜੀ ਗ਼ਲਤੀ ਕੀਤੀ ਏ। ਵੇਖੋ ਨਾ ਇਹੋ ਜਿਹਾਂ ਮੁਆਮਲਿਆਂ ਵਿਚ ਨਿਕੀ ਤੋਂ ਨਿਕੀ ਗਲ ਤੋਂ ਵੀ ਮਦਦ ਲਈ ਜਾ ਸਕਦੀ ਹੈ।"

"ਠੀਕ"

"ਮੈਂ ਅੰਡਰਵੁਡ ਦੀ ਦੁਕਾਨ ਉਤੇ ਜਾ ਕੇ ਪਤਾ ਕੀਤਾ ਅਤੇ ਦੁਕਾਨ ਦੇ ਮੈਨੇਜਰ ਤੋਂ ਪੁੱਛ ਗਿਛ ਕਰਨ ਤੋਂ ਪਤਾ ਚਲਿਆ ਜੋ ਦੁਕਾਨਦਾਰ ਨੇ ਉਹ ਟੋਪੀ ਮਿਸਟਰ ਡਰੇਬਰ ਨੂੰ ਵੇਚੀ ਸੀ ਅਤੇ ਉਹ ਮੈਡਮ ਚਾਰਪੈਂਟੀਅਰ ਦੇ ਘਰ ਵਿਚ ਕਰਾਇਦਾਰ ਸੀ, ਇਸ ਤਰਕੀਬ ਨਾਲ ਮੈਂ ਮਕਤੂਲ ਦੇ ਟਿਕਾਣੇ ਦਾ ਪਤਾ

ਲਾ ਲਿਆ।"

"ਖ਼ੂਬ, ਬਹੁਤ ਖ਼ੂਬ।"

"ਇਤਨਾ ਕੁਝ ਪਤਾ ਕਰਨ ਮਗਰੋਂ ਮੈਂ ਮੈਡਮ ਚਾਰਪੈਂਟੀਅਰ ਦੇ ਘਰ ਗਿਆ। ਮੈਂ ਵੇਖਿਆ, ਮੈਡਮ ਦੇ ਮੂੰਹ ਦਾ ਰੰਗ ਉਡਿਆ ਹੋਇਆ ਸੀ ਅਤੇ ਉਹ ਕਿਸੇ ਫ਼ਿਕਰ ਵਜੋਂ ਬਹੁਤ ਹੀ ਦੁਖੀ ਜਾਪਦੀ ਸੀ। ਉਹਦੇ ਕੋਲ ਕਰਕੇ ਹੀ ਉਹਦੀ ਜੁਆਨ ਕੁੜੀ ਵੀ ਬੈਠੀ ਹੋਈ ਸੀ ਅਤੇ ਉਹਦੀਆਂ ਅੱਖੀਆਂ ਵੀ ਰੋ ਰੋ ਕੇ ਲਾਲ ਹੋ ਰਹੀਆਂ ਸਨ। ਜਦੋਂ ਮੈਂ ਚਾਰਪੈਂਟੀਅਰ ਦਾ ਪੀਲਾ ਮੂੰਹ ਅਤੇ ਉਹਦੀ ਕੁੜੀ ਦੀਆਂ ਲਾਲ ਅੱਖਾਂ ਡਿਠੀਆਂ ਤਾਂ ਮੈਨੂੰ ਬੜੀ ਹੀ ਸ਼ੰਕਾ ਹੋਈ ਅਤੇ ਮੈਂ ਉਹਨਾਂ ਤੋਂ ਸਿਧਾ ਹੀ ਪੁਛ ਘੱਤਿਆ –

"ਕੀ ਤੁਸਾਂ ਮਿਸਟਰ ਈ ਜੇ. ਡਰੇਬਰ ਦੇ ਕਤਲ ਬਾਬਤ ਵੀ ਕੋਈ ਗਲ ਸੁਣੀ ਹੈ ?"

ਮੈਡਮ ਚਾਰਪੈਂਟੀਅਰ ਨੇ ਜੁਆਬ ਵਜੋਂ ਸਿਰ ਮਾਰ ਦਿਤਾ, ਪਰ ਉਹ ਮੂਹੋਂ ਕੁਝ ਨਾ ਬੋਲ ਸਕੀ, ਅਤੇ ਕੁੜੀ ਤਾਂ ਇਤਨੀ ਗਲ ਸੁਣਦਿਆਂ ਹੀ ਰੋ ਪਈ। ਜਦੋਂ ਮੈਂ ਉਹਨਾਂ ਦੀਆਂ ਇਹ ਹਰਕਤਾਂ ਡਿਠੀਆਂ ਤਾਂ ਮੇਰਾ ਸ਼ੱਕ ਹੋਰ ਵੀ ਪੱਕਾ ਹੋ ਗਿਆ।

"ਮਿਸਟਰ ਡਰੇਬਰ ਤੁਹਾਡੇ ਘਰੋਂ ਕਲ੍ਹ ਰਾਤ ਕਿਸ ਵੇਲੇ ਗਿਆ ਸੀ ?"

"ਕੋਈ ਅਠ ਵਜੇ ਦੇ ਕਰੀਬ" ਮੈਡਮ ਚਾਰਪੈਂਟੀਅਰ ਨੇ ਬੜੇ ਔਖ ਨਾਲ ਕਿਹਾ, ਉਹਦਾ ਸਕੱਤਰ ਸਟਰੇਂਜਰਸਨ ਕਹਿੰਦਾ ਸੀ, ਕਿ ਸਟੇਸ਼ਨੋਂ ਦੋ ਗੱਡੀਆਂ ਜਾਂਦੀਆਂ ਹਨ, ਇਕ ਸਵਾ ਨੌਂ ਤੇ ਦੂਜੀ ਗਿਆਰਾਂ ਅਤੇ ਉਨ੍ਹਾਂ ਦੀ ਮਰਜ਼ੀ ਪਹਿਲੀ ਗੱਡੀ ਪਕੜਨ ਦੀ ਸੀ।"

"ਉਹਨਾਂ ਦੇ ਸਟੇਸ਼ਨ ਚਲੇ ਜਾਣ ਮਗਰੋਂ ਤਾਂ ਤੁਸੀਂ ਡਰੇਬਰ ਨੂੰ ਫੇਰ ਨਹੀਂ ਨਾ ਵੇਖਿਆ ?"

"ਨਹੀਂ ਜੀ"।

ਪਰ ਉਹਦੀ ਧੀ ਨੇ ਉਸ ਵੇਲੇ ਸਾਰਾ ਪਰਦਾ ਫਾਸ਼ ਕਰ ਦਿਤਾ ।

"ਝੂਠ ਬੋਲਣ ਤੋਂ ਕੀ ਲਾਭ ਹੈ ਮਾਂ ਜੀ, ਅਸੀਂ ਡਰੇਬਰ ਨੂੰ ਫੇਰ ਵੀ ਵੇਖਿਆ ਸੀ, ਜੁਨਾਬ।"

"ਹਾਏ ਨੀ, ਤੈਨੂੰ ਬਿਜਲੀ ਪਵੇ, ਤੂ ਤਾਂ ਆਪਣੇ ਭਰਾ ਦਾ ਹੀ ਖ਼ੂਨ ਪੀ ਕੇ ਛਡੇਂਗੀ।"

"ਮੈਂ ਕਿਸੇ ਦਾ ਖ਼ੂਨ ਕਾਹਨੂੰ ਪੀਣਾ ਮਾਂ ਜੀ, ਮੈਂ ਤਾਂ ਸਚ ਬੋਲ ਰਹੀ ਹਾਂ।"

"ਏਸ ਹਾਲਤ ਵਿਚ ਤੁਹਾਨੂੰ ਸਾਰੀ ਗਲ ਆਪ ਹੀ ਸਚੋ ਸਚ ਦਸ ਦੇਣੀ ਚਾਹੀਦੀ ਹੈ", ਮੈਂ ਮੈਡਮ ਚਾਰਪੈਂਟੀਅਰ ਨੂੰ ਕਿਹਾ, "ਨਾਲੇ ਸ਼ਾਇਦ ਤੁਹਾਨੂੰ ਪਤਾ ਨਹੀਂ, ਮੈਂ ਸੀ. ਆਈ. ਡੀ. ਦਾ ਆਦਮੀ ਹਾਂ।"

"ਜੇ ਇਹੋ ਗਲ ਹੈ, ਤਾਂ ਮੈਂ ਵੀ ਤੁਹਾਨੂੰ ਸਭੋ ਕੁਝ ਸਚ ਸਚ ਦਸ ਦੇਂਦੀ ਹਾਂ, ਜਿਵੇਂ ਤੁਸੀਂ ਵੇਖ ਰਹੇ ਹੋ, ਮੈਂ ਘਬਰਾਈ ਹੋਈ ਜ਼ਰੂਰ ਹਾਂ, ਪਰ ਆਪਣੇ ਮੁੰਡੇ ਦੀ ਸਲਾਮਤੀ ਲਈ, ਉਹ ਤਾਂ ਬਿਲ-ਕੁਲ ਹੀ ਬੇਗੁਨਾਹ ਹੈ, ਤੁਹਾਡਾ ਜੀ ਕਰੇ ਤਾਂ ਤੁਸੀਂ ਉਹਦਾ ਪਤਾ ਬੇਸ਼ੱਕ ਦੀ ਉਹਦੇ ਕਿਸੇ ਅਫਸਰ ਕੋਲੋਂ ਵੀ ਲਾ ਸਕਦੇ ਹੋ।"

"ਮੈਨੂੰ ਇਹਨਾਂ ਗਲਾਂ ਨਾਲ ਬਿਲਕੁਲ ਹੀ ਕੋਈ ਵਾਸਤਾ ਨਹੀਂ ਹੈ, ਤੁਸੀਂ ਸਾਰੀ ਗਲ ਸਾਫ਼ ਸਾਫ਼ ਦਸ ਦਿਓ, ਜੇ ਤੁਹਾਡਾ ਮੁੰਡਾ ਬੇਗੁਨਾਹ ਹੋਇਆ ਤਾਂ ਉਹ ਆਪ ਹੀ ਬਰੀ ਹੋ ਜਾਏਗਾ।"

ਇਤਨੀ ਗਲ ਸੁਣ ਚਾਰਪੈਂਟੀਅਰ ਨੇ ਆਪਣੀ ਧੀ ਨੂੰ ਦੂਜੇ ਕਮਰੇ ਵਿਚ ਚਲੇ ਜਾਣ ਲਈ ਇਸ਼ਾਰਾ ਕੀਤਾ, ਅਤੇ ਜਦੋਂ ਉਹ ਕਮਰੇ ਵਿਚੋਂ ਬਾਹਰ ਚਲੀ ਗਈ ਤਾਂ ਉਹਨੇ ਕਹਿਣਾ ਸ਼ੁਰੂ ਕੀਤਾ –

"ਮੈਂ ਤੁਹਾਨੂੰ ਸਾਰੀ ਗਲ ਹਰਫ਼-ਬ-ਹਰਫ ਸਚ ਦਸਾਂਗੀ?"

"ਤੁਹਾਡੇ ਲਈ ਵਾਜਬ ਵੀ ਇਹੋ ਹੈ।"

"ਤਾਂ ਸੁਣੋ, ਮਿਸਟਰ ਡਰੇਬਰ ਸਾਡੇ ਘਰ ਪਿਛਲੇ ਕੋਈ ਤਿੰਨ ਹਫ਼ਤਿਆਂ ਤੋਂ ਮੁਨੀਮ ਸੀ, ਜਾਪਦਾ ਸੀ ਉਹ ਅਤੇ ਉਹਦਾ ਸਕੱਤਰ ਮਿਸਟਰ ਸਟਰੇਂਜਰਮਨ ਦੋਵੇਂ ਹੀ ਯੂਰਪ ਦੀ ਸੈਰ ਕਰ ਕੇ ਆਏ ਸਨ, ਸਟਰੇਂਜਰਸਨ ਇਕ ਬੜੇ ਗੰਭੀਰ ਸੁਭਾਵ ਦਾ ਬੰਦਾ ਸੀ, ਪਰ ਮਿਸਟਰ ਡਰੇਬਰ ਦੀ ਤਾ ਕੁਛ ਪੁਛੋ ਹੀ ਨਾ, ਰਾਤ ਦਿਨ ਸ਼ਰਾਬ ਵਿਚ ਮਸਤ ਰਹਿੰਦਾ ਅਤੇ ਜਿਥੇ ਉਹ ਮਜ਼ਾਕ ਦਾ ਗੰਦਾ ਸੀ ਉਥੇ ਚਾਲ-ਚਲਨ ਦਾ ਵੀ ਢੇਰ ਬੁਰਾ ਸੀ, ਮੇਰੀਆਂ ਨੌਕਰਾਣੀਆਂ ਨਾਲ ਹਾਸਾ ਮਖੌਲ ਕਰਨਾ ਤਾਂ ਉਹਦਾ ਨਿਤ ਦਾ ਹੀ ਸ਼ੁਗਲ ਹੋ ਗਿਆ। ਹੋਰ ਤਾਂ ਹੋਰ ਉਹਨੇ ਤਾਂ ਮੇਰੀ ਧੀ ਐਲਿਸ ਨਾਲ ਵੀ ਛੇੜ ਛਾੜ ਕਰਨ ਤੋਂ ਸੰਕੋਚ ਨਾ ਕੀਤਾ ਅਤੇ ਇਕ ਵੇਰਾਂ ਤਾਂ ਉਹਨੇ ਉਹਨੂੰ ਬਾਹੋਂ ਫੜ ਕੇ ਛਾਤੀ ਨਾਲ ਵੀ ਲਾ ਲਿਆ।

"ਫੇਰ ਤੁਸਾਂ ਉਹਨੂੰ ਘਰੋਂ ਕਢ ਦੇਣਾ ਸੀ"

ਮੇਰੀ ਇਹ ਗਲ ਸੁਣ ਕੇ ਚਾਰਪੈਂਟੀਅਰ ਦਾ ਚਿਹਰਾ ਸ਼ਰਮ ਨਾਲ ਲਾਲ ਹੋ ਗਿਆ।

"ਮੈਨੂੰ ਬਿਸ਼ੱਕ ਦੀ ਇੰਜ ਹੀ ਕਰਨਾ ਚਾਹੀਦਾ ਸੀ, ਪਰ ਕੀ ਕਰਦੀ, ਲਾਲਚ ਬੁਰੀ ਬਲਾ ਹੈ, ਇਹੋ ਜਿਹੇ ਅਮੀਰ ਕਰਾਇਦਾਰਾਂ ਨੂੰ ਕਢ ਕੇ ਮੈਨੂੰ ਨੁਕਸਾਨ ਹੀ ਨੁਕਸਾਨ ਸੀ। ਇਹ ਦੋਵੇਂ ਜਣੇ ਕਰਾਏ ਵਜੋਂ ਹੀ ਮੈਨੂੰ ਚਾਰ ਸੌ ਰੁਪੈ ਮਾਹਵਾਰੀ ਦੇਂਦੇ ਸਨ। ਮੈਂ ਵਿਧਵਾ ਹਾਂ ਅਤੇ ਮੁੰਡਾ ਵੀ ਮੇਰਾ ਅਜੇ ਆਪਣੇ ਪੈਰੀਂ ਨਹੀਂ ਹੋਇਆ। ਇਸ ਲਈ ਮੈਂ ਇਹਨਾਂ ਸਾਰੀਆਂ ਗਲਾਂ ਨੂੰ ਬਰਦਾਸ਼ਤ ਕਰਦੀ ਰਹੀ, ਪਰ ਇਹ ਅਖੀਰਲੀ ਗਲ ਤਾਂ ਮੈਥੋਂ ਵੀ ਬਰਦਾਸ਼ਤ ਨਾ ਹੋ ਸਕੀ ਅਤੇ ਮੈਂ ਉਹਨਾਂ ਨੂੰ ਓਸੇ ਵੇਲੇ ਹੀ ਮਕਾਨ ਖ਼ਾਲੀ ਕਰ

ਦੇਣ ਦਾ ਨੋਟਿਸ ਦੇ ਦਿਤਾ। ਇਹੋ ਕਾਰਨ ਹੈ ਜੋ ਉਹ ਦੋਵੇਂ ਜਣੇ ਪਿਛਲੀ ਰਾਤੀਂ ਸਟੇਸ਼ਨ ਨੂੰ ਚਲੇ ਜਾਣ ਲਈ ਤਿਆਰ ਹੋ ਗਏ।"

"ਫੇਰ"

"ਜਦੋਂ ਮੈਂ ਉਹਨਾਂ ਨੂੰ ਜਾਂਦਿਆਂ ਡਿਠਾ ਤਾਂ ਮੇਰਾ ਦਿਲ ਹੌਲਾ ਹੌਲਾ ਹੋ ਗਿਆ। ਮੇਰਾ ਮੁੰਡਾ ਭਾਵੇਂ ਇਹਨੀਂ ਦਿਨੀਂ ਘਰ ਈ ਆਇਆ ਹੋਇਆ ਸੀ, ਪਰ ਮੈਂ ਉਹਨੂੰ ਆਪਣੇ ਕਰਾਏਦਾਰ ਦੀਆਂ ਵਾਹੀਯਾਤੀਆਂ ਦੀ ਕੋਈ ਗਲ ਨਹੀਂ ਸੀ ਦਸੀ। ਮੈਂ ਜਾਣਦੀ ਸਾਂ ਜੋ ਉਹ ਅੱਗ ਦੀ ਨਾਲ ਏ ਅਤੇ ਉਹਨੇ ਇਤਨੀ ਗਲ ਸੁਣਦੇ ਹੀ ਅਗ-ਭਬੂਕਾ ਹੋ ਜਾਣਾ ਹੈ, ਪਰ ਮੇਰੀ ਹੈਰਾਨੀ ਦੀ ਹੱਦ ਨਾ ਰਹੀ, ਜਦੋਂ ਕੇਵਲ ਇਕ ਘੰਟੇ ਮਗਰੋਂ ਹੀ ਡਰੇਬਰ ਫੇਰ ਮੇਰੇ ਘਰ ਆ ਵੜਿਆ, ਉਸ ਵੇਲੇ ਉਹ ਬੜਾ ਘਬਰਾਇਆ ਹੋਇਆ ਸੀ ਅਤੇ ਉਹਦੇ ਕੋਲੋਂ ਸ਼ਰਾਬ ਦੀ ਬੋ ਆ ਰਹੀ ਸੀ। ਉਹ ਬਿਨਾਂ ਮੇਰੇ ਪੁੱਛੇ ਤੋਂ ਸਿਧਾ ਹੀ ਮੇਰੇ ਕਮਰੇ ਵਿਚ ਆ ਵੜਿਆ, ਜਿਥੇ ਕਿ ਮੇਰੇ ਨਾਲ ਮੇਰੀ ਧੀ ਐਲਿਸ ਵੀ ਬੈਠੀ ਹੋਈ ਸੀ। ਉਹਨੇ ਗੱਡੀ ਖੁੰਝ ਜਾਣ ਦੀ ਕੋਈ ਗਲ ਨਾ ਕੀਤੀ ਅਤੇ ਫੇਰ ਮੇਰੀ ਧੀ ਨੂੰ ਮੇਰੇ ਸਾਹਮਣੇ ਹੀ ਆਪਣੇ ਨਾਲ ਨਸ ਚਲਣ ਲਈ ਤਿਆਰ ਕਰਨ ਲਗ ਪਿਆ।

"ਤੂੰ ਹੁਣ ਸਿਆਣੀ ਹੋ ਗਈ ਏਂ, ਐਲਿਸ, ਅਤੇ ਕਾਨੂੰਨ ਤੈਨੂੰ ਪੂਰੀ ਪੂਰੀ ਖੁਲ੍ਹ ਦੇਂਦਾ ਹੈ। ਦੁਨੀਆ ਦੀ ਹੁਣ ਕੋਈ ਵੀ ਤਾਕਤ ਤੈਨੂੰ ਤੇਰੀ ਮਰਜ਼ੀ ਦੇ ਖ਼ਿਲਾਫ਼ ਬੰਨ੍ਹ ਕੇ ਨਹੀਂ ਬਿਠਾ ਸਕਦੀ। ਮੇਰੇ ਕੋਲ ਬੇਅੰਤ ਪੈਸਾ ਹੈ, ਤੈਨੂੰ ਕਿਸੇ ਕਿਸਮ ਦੀ ਕੋਈ ਥੋੜ ਨਹੀਂ ਵਾਪਰੇਗੀ, ਚਲ ਉਠ।" ਐਲਿਸ ਤਾਂ ਇਹ ਗਲਾਂ ਸੁਣ ਕੇ ਠੰਠਬਰ ਗਈ, ਪਰ ਉਹਨੇ ਅਗਾਂਹ ਵਧ ਕੇ ਉਹਨੂੰ ਬਾਹੋਂ ਫੜ ਕੇ ਦਰਵਾਜ਼ੇ ਵਲ ਘਸੀਟਣਾ ਸ਼ੁਰੂ ਕਰ ਦਿਤਾ। ਮੈਂ ਇਹ ਵੇਖ

ਕੇ ਉਸ ਵੇਲੇ ਹਾਲ ਦੁਹਾਈ ਕੀਤੀ, ਮੇਰਾ ਮੁੰਡਾ ਆਰਥਰ ਉਥੇ ਆ ਪਹੁੰਚਾ, ਫੇਰ ਜੋ ਕੁਝ ਉਥੇ ਹੋਇਆ ਮੈਨੂੰ ਯਾਦ ਨਹੀਂ। ਹਾਂ, ਇਤਨਾ ਜ਼ਰੂਰ ਚੇਤੇ ਹੈ ਜੋ ਉਹਨਾਂ ਨੇ ਆਪੋ ਵਿੱਚੀ ਗਾਹਲਾਂ ਲਈਆਂ ਦਿਤੀਆਂ, ਅਤੇ ਥੋੜ੍ਹਾ ਬਹੁਤ ਗੁੱਥਮ-ਗੁੱਥਾ ਵੀ ਹੋਏ। ਇਕ ਅਧ ਮਿੰਟ ਮਗਰੋਂ ਜਾਂ ਮੈਂ ਆਪਣਾ ਸਿਰ ਚੁਕ ਕੇ ਵੇਖਿਆ ਤਾਂ ਆਰਥਰ ਇਕ ਡੰਡਾ ਫੜੀ ਬੂਹੇ ਦੀ ਦਲ੍ਹੀਜ਼ ਵਿਚ ਖੜੋਤਾ ਇਹ ਕਹਿੰਦਾ ਸੁਣਾਈ ਦਿਤਾ, 'ਮੈਂ ਹੁਣੇ ਉਹਦੇ ਮਗਰ ਜਾਂਦਾ ਹਾਂ, ਅਤੇ ਉਹਦੀ ਅਜਿਹੀ ਭਗਤ ਸਵਾਰ ਕੇ ਆਵਾਂਗਾ ਜੋ ਉਹ ਮੁੜ ਸਾਡੇ ਘਰ ਵਲ ਪੈਰ ਪਾਣ ਦਾ ਖ਼ਿਆਲ ਤਕ ਨਹੀਂ ਕਰ ਸਕੇਗਾ', ਇਤਨੀ ਗਲ ਆਖ ਉਹ ਆਪਣੀ ਟੋਪੀ ਚੁਕ ਕੇ ਬਾਹਰ ਤੁਰ ਗਿਆ ਅਤੇ ਅਗਲੇ ਦਿਨ ਸ਼ਹਿਰ ਵਿਚ ਡਰੇਬਰ ਦੀ ਮੌਤ ਦੀ ਖ਼ਬਰ ਉਡ ਗਈ।"

"ਇਹ ਵੀ ਸੋਹਣੀ ਰਹੀ", ਹੋਮਜ਼ ਨੇ ਅੰਗੜਾਈ ਤੋੜਦਿਆਂ ਹੋਇਆਂ ਕਿਹਾ, "ਹਾਂ ਫੇਰ ਕੀ ਹੋਇਆ?"

ਫੇਰ ਮੈਂ ਮੈਡਮ ਤੋਂ ਪੁੱਛਿਆ – "ਤੁਹਾਡਾ ਮੁੰਡਾ ਉਸ ਰਾਤ ਫੇਰ ਘਰ ਕਦੋਂ ਮੁੜਿਆ?"

"ਮੈਨੂੰ ਨਹੀਂ ਪਤਾ।"

"ਨਹੀਂ ਪਤਾ?"

"ਨਹੀਂ, ਉਹਦੇ ਕੋਲ ਬੂਹੇ ਦੀ ਚਾਬੀ ਹੈ, ਅਤੇ ਉਹ ਬੂਹਾ ਖੋਹਲ ਕੇ ਆਪੇ ਹੀ ਅੰਦਰ ਆ ਗਿਆ ਹੋਵੇਗਾ।"

"ਤੁਹਾਡੇ ਸੌਂ ਜਾਣ ਤੋਂ ਬਾਅਦ ਹੀ?"

"ਹਾਂ ਜੀ।"

"ਫੇਰ ਤੁਸੀਂ ਕਦੋਂ ਸੁੱਤੇ ਸਾਓ?"

"ਕੋਈ ਗਿਆਰਾਂ ਵਜੇ ਦੇ ਕਰੀਬ।"

"ਫੇਰ ਤੁਹਾਡਾ ਮੁੰਡਾ ਤੁਹਾਡੇ ਘਰੋਂ ਕੋਈ ਦੋ ਘੰਟੇ ਦੇ ਕਰੀਬ ਗੈਰ ਹਾਜ਼ਰ ਰਿਹਾ?"

"ਰਿਹਾ ਹੋਵੇਗਾ।"

"ਹੋ ਸਕਦਾ ਹੈ ਚਾਰ ਪੰਜ ਘੰਟੇ ਹੀ ਗ਼ੈਰ ਹਾਜ਼ਰ ਰਿਹਾ ਹੋਵੇ?"

"ਹੋ ਸਕਦਾ ਹੈ।"

"ਉਹ ਇਸ ਸਾਰੇ ਸਮੇਂ ਵਿਚ ਕੀ ਕਰਦਾ ਰਿਹਾ ਸੀ?"

"ਮੈਂ ਕੀ ਜਾਣਾ।"

ਇਤਨੀ ਗਲ ਕਰ ਕੇ ਮੈਂ ਉਥੋਂ ਥਾਣੇ ਚਲਾ ਆਇਆ, ਅਤੇ ਆਪਣੇ ਨਾਲ ਦੋ ਸਿਪਾਹੀਆਂ ਨੂੰ ਲਿਜਾ ਕੇ ਮੈਂ ਉਹਦੇ ਮੁੰਡੇ ਨੂੰ ਹਥਕੜੀ ਜਾ ਲਾਈ। ਉਹਦੇ ਕੋਲ ਉਸ ਵੇਲੇ ਵੀ ਉਹੋ ਡੰਡਾ ਮੌਜੂਦ ਸੀ, ਜਿਸਦਾ ਜ਼ਿਕਰ ਕਿ ਉਹਦੀ ਮਾਂ ਨੇ ਆਪਣੇ ਬਿਆਨਾਂ ਵਿਚ ਕੀਤਾ ਹੈ।"

"ਤਾਂ ਫੇਰ ਤੁਹਾਡਾ ਅਨੁਮਾਨ ਕੀ ਹੈ?"

"ਇਹੋ ਕਿ ਕਾਤਲ ਘਰੋਂ ਨਿਕਲ ਕੇ ਡਰੇਬਰ ਦੇ ਪਿਛੇ ਪਿਛੇ ਬਰਿਖਸਟਨ ਰੋਡ ਤੋੜੀ ਗਿਆ। ਓਥੇ ਜਾ ਕੇ ਉਹਨਾਂ ਦੇ ਵਿਚਕਾਰ ਫੇਰ ਕੋਈ ਝਗੜਾ ਹੋਇਆ। ਉਸ ਝਗੜੇ ਵਿਚ ਡਰੇਬਰ ਨੂੰ ਕੋਈ ਅਜਿਹੀ ਗੁੱਝੀ ਚੋਟ ਆਈ ਹੋਵੇਗੀ, ਜੋ ਉਹ ਥਾਂ ਹੀ ਢੇਰੀ ਹੋ ਗ਼ਿਆ ਹੋਵੇਗਾ। ਉਹ ਪਾਸਾ ਸੁਨਾ ਤਾਂ ਹੈ ਹੀ, ਕਾਤਲ ਨੇ ਉਹਨੂੰ ਮੋਇਆਂ ਵੇਖ ਫੇਰ ਉਹਦੀ ਲਾਸ਼ ਘਸੀਟ ਕੇ ਨੰਬਰ ਤਿੰਨ ਕੋਠੀ ਵਿਚ ਜਾ ਸੁਟੀ, ਬਾਕੀ ਰਹੀ ਬਲਦੀ ਮੋਮ ਬੱਤੀ, ਅੰਗੂਠੀ, ਲਿਖਤ, ਅਤੇ ਲਹੂ ਦੀ ਗਲ, ਇਹ ਸਭ ਕਾਤਲ ਦੇ ਪੁਲਸ ਨੂੰ ਗ਼ਲਤ ਰਸਤੇ ਪਾਣ ਦੇ ਸਾਧਨ ਸਨ।"

"ਤੁਸੀਂ ਤਾਂ ਅਸਲੋਂ ਹੀ ਹੁਸ਼ਿਆਰ ਹੁੰਦੇ ਜਾ ਰਹੇ ਹੋ, ਮਿੱਤਰ

ਗਰੈਗਸਨ"

"ਤਾਂ ਕੀ ਮਿੱਤਰ ਹੋਮਜ਼, ਤੁਸੀਂ ਮੈਨੂੰ ਹੁਣ ਤੋੜੀ ਬੁਧੂ ਹੀ ਸਮਝ ਰਹੇ ਸਓ? ਮੈਂ ਏਸ ਕਾਤਲ ਉਤੇ ਵੀ ਜਿਰਾਹ ਕੀਤੀ ਸੀ, ਉਹ ਮੇਰੇ ਸੁਆਲਾਂ ਦੇ ਜੁਆਬਾਂ ਵਿਚ ਮੰਨ ਗਿਆ ਹੋਇਆ ਹੈ, ਜੋ ਘਰੋਂ ਨਿਕਲਣ ਮਗਰੋਂ ਉਹ ਕੁਝ ਦੂਰ ਤੋੜੀ ਤਾਂ ਮਕਤੂਲ ਦੇ ਮਗਰ ਮਗਰ ਜ਼ਰੂਰ ਗਿਆ, ਪਰ ਜਦੋਂ ਡਰੇਬਰ ਨੇ ਆਪਣਾ ਪਿੱਛਾ ਛੁਡਾਣ ਲਈ ਇਕ ਬੱਘੀ ਕਰ ਲਈ ਤਾਂ ਉਹਨੇ ਵੀ ਉਹਦਾ ਖ਼ਿਆਲ ਛਡ ਦਿੱਤਾ ਅਤੇ ਮਗਰੋਂ ਉਹਨੇ ਆਪਣੇ ਕਿਸੇ ਦੋਸਤ ਨਾਲ ਕਿਸੇ ਕਲੱਬ ਵਿੱਚ ਜਾ ਕੇ ਸ਼ਰਾਬ ਸ਼ਰੂਬ ਵੀ ਪੀਤੀ। ਮੇਰਾ ਇਹ ਅਨੁਮਾਨ ਸੌ ਵਿਸਵੇ ਬਿਲਕੁਲ ਹੀ ਠੀਕ ਹੈ, ਪਰ ਉਸ ਲੇਸਟਰੇਡ ਵਲ ਵੇਖੋ, ਕਿਹੜੇ ਰਾਹਾਂ ਤੇ ਭਟਕ ਰਿਹਾ ਹੈ, ਪਰ ਲਉ ਜੀ, ਉਹ ਤਾਂ ਆਪ ਹੀ ਏਥੇ ਆ ਪਹੁੰਚਾ ਹੈ।"

ਲੈਸਟਰੇਡ ਏਸ ਵੇਲੇ ਕਮਰੇ ਵਿਚ ਆ ਚੁਕਿਆ ਹੋਇਆ ਸੀ। ਉਹਦਾ ਚਿਹਰਾ ਮੁਹਰਾ ਕੀ ਸੀ, ਬਸ ਘਬਰਾਹਟ ਦਾ ਅਖਾੜਾ ਜਾਪਦਾ ਸੀ।

"ਇਹ ਤਾਂ ਬੜਾ ਹੀ ਅਜੀਬ ਮੁਆਮਲਾ ਹੈ," ਲੈਸਟਰੇਡ ਨੇ ਕੁਰਸੀ ਤੇ ਬੈਠਦਿਆਂ ਹੀ ਕਿਹਾ, "ਮੈਨੂੰ ਤਾਂ ਇਹਦੀ ਉੱਕਾ ਹੀ ਕੋਈ ਸਮਝ ਨਹੀਂ ਆਈ!"

"ਤੁਹਾਨੂੰ ਆਉਣੀ ਹੀ ਨਹੀਂ ਸੀ," ਗਰੈਗਸਨ ਨੇ ਕਿਹਾ, "ਮੈਨੂੰ ਤਾਂ ਪਹਿਲਾਂ ਦਾ ਹੀ ਪਤਾ ਸੀ, ਪਰ ਹਾਂ, ਇਹ ਤਾਂ ਦਸੋ ਸਟਰੇਂਜਰਸਨ ਦਾ ਵੀ ਕੁਝ ਥਹੁ ਪਤਾ ਲਗਾ?"

"ਥਹੁ ਪਤਾ ਕੀ ਲਗਣਾ ਸੀ; ਉਹ ਵੀ ਹੌਲੀਡੇ ਹੋਟਲ ਵਿਚ ਕਤਲ ਹੋਇਆ ਪਿਆ ਹੈ।"

## ੭

ਲੈਸਟਰੇਡ ਦੀ ਉਪਰੋਕਤ ਖ਼ਬਰ ਸਾਡੇ ਲਈ ਤਾਂ ਨੀਲੇ ਅੰਬਰੋਂ ਬਿਜਲੀ ਦਾ ਕੰਮ ਕਰ ਗਈ ਅਤੇ ਅਸੀਂ ਸਾਰੇ ਹੀ ਚਕਾ-ਚੌਂਦ ਹੋ ਗਏ। ਗਰੈਗਸਨ ਤਾਂ ਉਛਲ ਹੀ ਖੜੋਤਾ। ਹੋਮਜ਼ ਨੇ ਵੀ ਆਪਣੀਆਂ ਅੱਖਾਂ ਮੀਟ ਲਈਆਂ ਅਤੇ ਕਿਸੇ ਡੂੰਘੀ ਸੋਚ ਵਿਚ ਲੀਨ ਹੋ ਗਿਆ।

"ਸਟਰੇਂਜਰਸਨ ਵੀ? ਹੂੰ" ਹੋਮਜ਼ ਨੇ ਬੁੱਲ੍ਹਾਂ ਵਿਚੋਂ ਕਿਹਾ, "ਖੇਡ ਪੇਚੀਦਾ ਹੁੰਦੀ ਜਾ ਰਹੀ ਹੈ।"

"ਪੇਚੀਦਾ ਤਾਂ ਅਗੇ ਹੀ ਬਥੇਰੀ ਸੀ", ਲੈਸਟਰੇਡ ਨੇ ਕਿਹਾ।

"ਪਰ ਕੀ ਇਹ ਗਲ ਸਚ ਵੀ ਹੈ ?" ਗਰੈਗਸਨ ਨੇ ਇਕ ਥਿੜਕਦੀ ਆਵਾਜ਼ ਵਿਚ ਪੁੱਛਿਆ।

"ਹਾਂ, ਹਾਂ, ਬਿਲਕੁਲ, ਮੈਂ ਹੁਣ ਉਥੋਂ ਹੀ ਤਾਂ ਆਉਂਦਾ ਪਿਆ ਹਾਂ।"

"ਤਾਂ ਫਿਰ ਤੁਸੀਂ ਵੀ ਆਪਣੀ ਕੁਲ ਤਫ਼ਤੀਸ਼ ਦਾ ਵੇਰਵਾ ਦੱਸਣ ਦੀ ਕਿਰਪਾ ਕਰੋ", ਹੋਮਜ਼ ਨੇ ਕਿਹਾ, "ਮਿਸਟਰ ਗਰੈਗਸਨ ਹੋਰੀ ਵੀ ਆਪਣੀ ਤਫ਼ਤੀਸ਼ ਦੇ ਸਾਰੇ ਹਾਲ ਹੁਣੇ ਹੀ ਦਸ ਕੇ ਹਟੇ ਹਨ।"

"ਜ਼ਰੂਰ, ਲਓ ਸੁਣੋ", ਲੈਸਟਰੇਡ ਨੇ ਕੁਰਸੀ ਉਤੇ ਬੈਠਦਿਆਂ ਹੋਇਆਂ ਕਿਹਾ, "ਇਹਦੇ ਵਿਚ ਕੋਈ ਸੰਦੇਹ ਨਹੀਂ, ਮਿਸਟਰ

ਹੋਮਜ਼ ਜੋ ਮੈਨੂੰ ਪੱਕਾ ਯਕੀਨ ਸੀ ਜੁ ਹੋਵੇ ਨਾ ਹੋਵੇ ਡਰੇਬਰ ਦੇ ਕਤਲ ਵਿਚ ਉਹਦੇ ਸਕੱਤਰ ਮਿਸਟਰ ਸਟਰੇਂਜਰਸਨ ਦਾ ਹਥ ਜ਼ਰੂਰ ਸੀ, ਇਹੋ ਕਾਰਣ ਸੀ ਜੋ ਮੈਂ ਆਪਣੇ ਯਕੀਨ ਦੀ ਲਗਨ ਵਿਚ ਹੋਰ ਸਾਰੀਆਂ ਗੱਲਾਂ ਛਡ ਕੇ ਕੇਵਲ ਮਿਸਟਰ ਸਟੇਂਜਰਸਨ ਦੇ ਹੀ ਪਿਛੇ ਲਗ ਪਿਆ – ਇਹ ਗਲ ਤਾਂ ਤੁਹਾਨੂੰ ਵੀ ਪਤਾ ਹੈ ਜੋ ਡਰੇਬਰ ਅਤੇ ਉਹਦਾ ਸਕੱਤਰ ਦੋਵੇਂ ਹੀ ਕਤਲ ਵਾਲੀ ਰਾਤ ਨੂੰ ਸਾਢੇ ਕੁ ਅਠ ਵਜੇ ਦੇ ਕਰੀਬ ਲੰਡਨ ਦੇ ਸਟੇਸ਼ਨ ਉਤੇ ਵੇਖੇ ਗਏ ਸਨ, ਫੇਰ ਉਸ ਤੋਂ ਮਗਰੋਂ ਉਸੇ ਰਾਤ ਦੇ ਕੋਈ ਦੋ ਵਜੇ ਦੇ ਕਰੀਬ ਡਰੇਬਰ ਦੀ ਲਾਸ਼ ਮਿਲ ਪਈ, ਸੋ ਮੇਰੇ ਲਈ ਕੇਵਲ ਇਕੋ ਸਵਾਲ ਦਾ ਹਲ ਲੱਭਣਾ ਬਾਕੀ ਸੀ ਜੁ ਉਸ ਰਾਤ ਸਾਢੇ ਅਠ ਵਜੇ ਤੋਂ ਲੈ ਕੇ ਦੋ ਵਜੇ ਤਕ ਮਿਸਟਰ ਸਟਰੇਂਜਰਸਨ ਕਿਥੇ ਕਿਥੇ ਰਿਹਾ, ਅਤੇ ਇਸ ਸਮੇਂ ਵਿਚ ਉਹਨੇ ਕੀ ਕੀ ਕੀਤਾ, ਮੈਂ ਇਕ ਤਾਰ ਲਿਵਰ-ਪੂਲ ਸਟੇਸ਼ਨ ਦੀ ਪੁਲੀਸ ਨੂੰ ਭੇਜ ਦਿਤੀ ਅਤੇ ਉਸ ਵਿਚ ਮੈਂ ਸਟਰੇਂਜਰਸਨ ਦਾ ਕੁਝਕੁ ਥਹੁ ਪਤਾ ਵੀ ਦੇ ਦਿਤਾ, ਫੇਰ ਮੈਂ ਆਪਣੀ ਤਫ਼ਤੀਸ਼ ਵਿਚ ਰੁੱਝ ਗਿਆ। ਮੈਂ ਸ਼ਹਿਰ ਦੇ ਸਾਰੇ ਹੀ ਹੋਟਲਾਂ ਵਿਚ ਜਾ ਜਾ ਕੇ ਉਹਦਾ ਪਤਾ ਲਾਇਆ, ਕਿਉਂ ਜੋ ਮੈਨੂੰ ਵਿਸ਼ਵਾਸ ਸੀ ਕਿ ਡਰੇਬਰ ਦਾ ਕਤਲ ਕਰ ਕੇ ਉਹ ਆਪਣੀ ਇਸ ਕਾਲੀ ਕਰਤੂਤ ਦਾ ਨਤੀਜਾ ਵੇਖਣ ਲਈ ਜ਼ਰੂਰ ਹੀ ਕਿਸੇ ਨਾ ਕਿਸੇ ਹੋਟਲ ਵਿਚ ਠਹਿਰ ਗਿਆ ਹੋਵੇਗਾ।”

“ਤੁਹਾਡਾ ਵਿਸ਼ਵਾਸ ਠੀਕ ਜਾਪਦਾ ਹੈ”, ਹੋਮਜ਼ ਨੇ ਕਿਹਾ।

“ਜਾਪਦਾ ਹੀ ਨਹੀਂ, ਮਿੱਤਰ ਹੋਮਜ਼, ਇਹ ਬਿਲਕੁਲ ਹੀ ਠੀਕ ਨਿਕਲਿਆ, ਪਰ ਕਲ੍ਹ ਸਾਰਾ ਦਿਨ ਮੈਨੂੰ ਕੋਈ ਕਾਮਯਾਬੀ ਨਸੀਬ ਨਾ ਹੋਈ, ਅਜ ਸਵੇਰੇ ਜਾਂ ਮੈਂ ਹੈਡੀਲੇ ਹੋਟਲ ਵਿਚ ਜਾ ਕੇ ਪਤਾ ਕੀਤਾ ਤਾਂ ਮੈਨੇਜਰ ਨੇ ਮੈਨੂੰ ਦਸਿਆ।”

"ਚੰਗਾ ਕੀਤਾ, ਤੁਸੀਂ ਆ ਗਏ – ਉਹ ਤਾਂ ਦੋਹਾਂ ਦਿਨਾਂ ਤੋਂ ਲਗਾਤਾਰ ਸ਼ਾਇਦ ਆਪ ਦੀ ਹੀ ਉਡੀਕ ਕਰ ਰਿਹਾ ਹੈ।"

"ਉਹ ਹੁਣ ਕਿੱਥੇ ਹੈ?"

"ਉਹ ਅਜੇ ਆਪਣੇ ਕਮਰੇ ਵਿਚ ਹੀ ਸੁੱਤਾ ਪਿਆ ਹੋਵੇਗਾ, ਉਹਨੇ ਕਿਹਾ ਸੀ ਕਿ ਉਹਨੂੰ ਨੌ ਵਜੇ ਤੋਂ ਪਹਿਲੋਂ ਨਾ ਜਗਾਇਆ ਜਾਵੇ।"

"ਮੈਂ ਮੈਨੇਜਰ ਤੋਂ ਸਟਰੇਂਜਰਸਨ ਦੇ ਕਮਰੇ ਦਾ ਨੰਬਰ ਲਿਆ। ਕਮਰਾ ਉਪਰਲੀ ਮੰਜ਼ਲ ਵਿਚ ਸੀ ਅਤੇ ਮੈਂ ਬੂਟ ਪਾਲਸ਼ ਕਰਨ ਵਾਲੇ ਲੜਕੇ ਨੂੰ ਨਾਲ ਲੈ ਕੇ ਪੌੜੀਆਂ ਚੜ੍ਹਨਾ ਸ਼ੁਰੂ ਕਰ ਦਿਤਾ। ਪੌੜੀਆਂ ਚੜ੍ਹ ਕੇ ਜਾਂ ਅਸੀਂ ਸੱਜੇ ਪਾਸੇ ਦੇ ਛੋਟੇ ਜਿਹੇ ਵਰਾਂਡੇ ਵਿਚ ਵੜੇ ਤਾਂ ਉਹਦਾ ਕਮਰਾ ਆ ਗਿਆ, ਬੂਹਾ ਬੰਦ ਹੋਣ ਕਰ ਕੇ ਮੈਂ ਮੁੜਨ ਹੀ ਲਗਾ ਸਾਂ ਕਿ ਬੂਹੇ ਦੇ ਥਲਿਓਂ ਦੀ ਨਿਕਲੀ ਲਹੂ ਦੀ ਧਾਰ ਵੇਖ ਕੇ ਮੇਰੇ ਮੂੰਹੋਂ ਇਕ ਦਬਵੀਂ ਜਿਹੀ ਚੀਖ਼ ਨਿਕਲ ਗਈ। ਮੁੰਡੇ ਨੂੰ ਤਾਂ ਜਾਣੋ ਤਰੇਲੀਆਂ ਹੀ ਆ ਗਈਆਂ, ਦੋ ਕੁ ਮਿੰਟ ਤਾਂ ਸਾਨੂੰ ਆਪਣੀ ਕੋਈ ਸੁਧ ਬੁਧ ਨਾ ਰਹੀ, ਫੇਰ ਅਸੀਂ ਹਿੰਮਤ ਕੀਤੀ ਅਤੇ ਦੋਹਾਂ ਨੇ ਮੋਢੇ ਜੋੜ ਕੇ ਬੂਹੇ ਦੀਆਂ ਚੂਲਾਂ ਪੁਟ ਘਤੀਆਂ, ਅੰਦਰ ਜਾਕੇ ਅਸੀਂ ਡਿਠਾ ਕਿ ਕਮਰੇ ਦੀ ਇਕੋ ਇਕ ਬਾਰੀ ਖੁਲ੍ਹੀ ਪਈ ਸੀ ਅਤੇ ਉਹਦੇ ਕੋਲ ਕਰਕੇ ਹੀ ਮੰਜੇ ਉਤੇ ਕਿਸੇ ਆਦਮੀ ਦੀ ਲਾਸ਼ ਗੋਲ ਮੋਲ ਹੋਈ ਗਠੜੀ ਬਣੀ ਮੂੰਹ ਪਰਨੇ ਪਈ ਸੀ। ਲਾਸ਼ ਬਿਲਕੁਲ ਠੰਢੀ ਹੋ ਚੁਕੀ ਸੀ ਅਤੇ ਉਹਦੇ ਹਥ ਪੈਰ ਆਕੜ ਗਏ ਸਨ। ਜਦੋਂ ਹੀ ਮੈਂ ਉਹਨੂੰ ਸਿਧਾ ਕੀਤਾ ਲੜਕੇ ਨੇ ਸਿੰਞਾਣ ਲਿਆ – ਇਹ ਮਿਸਟਰ ਸਟਰੇਂਜਰਸਨ ਦੀ ਹੀ ਲਾਸ਼ ਸੀ। ਉਹਦੇ ਖੱਬੇ ਪਾਸੇ ਦਿਲ ਦੀ ਥਾਂ ਉਤੇ ਇਕ ਬੜਾ ਡੂੰਘਾ ਜ਼ਖ਼ਮ ਆਇਆ ਹੋਇਆ ਸੀ। ਨਾਲੇ ਕੰਧ ਉਤੇ ਮੈਨੂੰ ਇਕ ਹੋਰ ਵੀ ਚੀਜ਼ ਵੇਖਣ

ਦਾ ਇਤਫ਼ਾਕ ਹੋਇਆ। ਬੁੱਝੋ ਖਾਂ, ਭਲਾ ਉਹ ਕੀ ਹੋ ਸਕਦੀ ਹੈ?"

"ਲਹੂ ਨਾਲ ਲਿਖਿਆ ਹੋਇਆ ਸ਼ਬਦ ਰਾਸ਼ੇ, ਹੋਰ ਕੀ", ਹੋਮਜ਼ ਨੇ ਕਿਹਾ।

"ਹਾਂ, ਬਿਲਕੁਲ," ਅਤੇ ਇਹ ਗਲ ਸੁਣ ਕੇ ਅਸੀ ਸਾਰੇ ਹੀ ਹੈਰਾਨ ਰਹਿ ਗਏ।

"ਜਦੋਂ ਇਹ ਵਾਰਦਾਤ ਹੋਈ," ਲੈਸਟਰੇਡ ਨੇ ਆਪਣਾ ਬਿਆਨ ਜਾਰੀ ਰਖਦਿਆਂ ਹੋਇਆਂ ਕਿਹਾ, "ਤਾਂ ਉਸ ਵੇਲੇ ਹਲ-ਵਾਈਆਂ ਦਾ ਇਕ ਮੁੰਡਾ ਵੀ ਦੁਧ ਲਈ ਹੋਟਲ ਦੇ ਪਛਵਾੜਿਓਂ ਦੀ ਲੰਘ ਰਿਹਾ ਸੀ। ਉਹਨੇ ਵੇਖਿਆ ਜੋ ਹੋਟਲ ਦੀ ਕੰਧ ਨਾਲ ਇਕ ਵਡੀ ਲੰਮੀ ਪੌੜੀ ਲਗੀ ਹੋਈ ਸੀ ਅਤੇ ਪੌੜੀ ਦੇ ਉਤਲੇ ਡੰਡੇ ਨਾਲ ਲਗਦੀ ਹੋਈ ਹੋਟਲ ਦੇ ਕਮਰੇ ਦੀ ਇਕ ਬਾਰੀ ਵੀ ਖੁਲ੍ਹੀ ਪਈ। ਜਦੋਂ ਉਹ ਪੌੜੀ ਦੇ ਕੋਲੋਂ ਦੀ ਲੰਘ ਰਿਹਾ ਸੀ ਤਾਂ ਉਸ ਡਿਠਾ ਜੋ ਇਕ ਲੰਮਾ ਲੰਞਾ ਆਦਮੀ ਖ਼ਾਕੀ ਓਵਰਕੋਟ ਪਾਈ ਪੌੜੀਓਂ ਹੇਠਾਂ ਉਤਰਦਾ ਆ ਰਿਹਾ ਸੀ, ਪਰ ਉਸ ਮੁੰਡੇ ਨੇ ਇਹ ਸਮਝ ਕੇ ਜੋ ਸ਼ਾਇਦ ਹੋਟਲ ਵਿਚ ਕੋਈ ਮਦਦ ਲਗੀ ਹੋਈ ਸੀ ਅਤੇ ਉਹ ਵੀ ਉਹਨਾਂ ਮਜ਼ਦੂਰਾਂ ਵਿਚੋਂ ਕੋਈ ਇਕ ਹੋਣ ਕਰਕੇ ਆਪਣੇ ਕੰਮ ਦੀ ਪੜਤਾਲ ਕਰ ਰਿਹਾ ਸੀ, ਕੋਈ ਗਹੁ ਨਾ ਕੀਤੀ। ਕਤਲ ਕਰਨ ਤੋਂ ਉਪਰੰਤ ਕਾਤਲ ਨੇ ਕਮਰੇ ਵਿਚ ਪਈ ਪਾਣੀ ਦੀ ਚਿਲਮਚੀ ਵਿਚ ਆਪਣੇ ਲਹੂ-ਲਿਬੜੇ ਹਥ ਧੋਤੇ ਅਤੇ ਬਿਸਤਰੇ ਦੀ ਚਾਦਰ ਨਾਲ ਉਹਨੇ ਆਪਣਾ ਚਾਕੂ ਸਾਫ਼ ਕੀਤਾ।

ਕਾਤਲ ਦਾ ਹੁਲੀਆ ਬਿਲਕੁਲ ਹੀ ਅਜਿਹਾ ਸੀ, ਜਿਹਾ ਕਿ ਹੋਮਜ਼ ਦਾ ਅਨੁਮਾਨ ਸੀ, ਪਰ ਤਾਂ ਵੀ ਲੈਸਟਰੇਡ ਦੀ ਉਪਰੋਕਤ ਗਲ ਸੁਣ ਕੇ ਹੋਮਜ਼ ਦੇ ਚਿਹਰੇ ਤੇ ਕੋਈ ਖ਼ੁਸ਼ੀ ਦੇ ਨਿਸ਼ਾਨ ਨਾ

ਚਮਕੇ ।

"ਕੀ ਤੁਹਾਨੂੰ ਕਮਰੇ ਵਿਚੋਂ ਕੋਈ ਅਜਿਹੀ ਸ਼ੈ ਵੀ ਮਿਲੀ ਹੈ, ਜਿਸ ਨਾਲ ਕਿ ਕਾਤਲ ਦੀ ਕੋਈ ਸੂਹ ਲਗ ਸਕਦੀ ਹੋਵੇ ?" ਹੋਮਜ਼ ਨੇ ਪੁੱਛਿਆ।

"ਨਹੀਂ, ਐਸੀ ਸ਼ੈ ਤਾਂ ਕੋਈ ਨਹੀਂ ਲੱਭੀ। ਮਕਤੂਲ ਦੀ ਜੇਬ ਵਿਚ ਡਰੇਬਰ ਦਾ ਬਟੂਆ ਜ਼ਰੂਰ ਪਿਆ ਸੀ, ਪਰ ਇਹ ਕੋਈ ਵਡੀ ਗਲ ਨਹੀਂ, ਕਿਉਂਕਿ ਉਹਦਾ ਸਕੱਤਰ ਹੋਣ ਕਰ ਕੇ ਉਹ ਉਹਦੇ ਸਾਰੇ ਹੀ ਕੰਮਾਂ ਦਾ ਜ਼ਿੰਮੇਂਵਾਰ ਸੀ, ਬਟੂਏ ਵਿਚ ਕੋਈ ਬਾਰਾਂ ਸੌ ਰੁਪਏ ਦੇ ਪੌਂਡ ਪਏ ਸਨ, ਪਰ ਕੋਈ ਚੋਰੀ ਨਹੀਂ ਹੋਈ ਜਾਪਦੀ। ਮਕਤੂਲ ਦੀ ਜੇਬ ਵਿਚੋਂ ਸਿਵਾਇ ਇਸ ਇਕ ਪੁਰਾਣੀ ਤਾਰ ਦੇ ਹੋਰ ਕੋਈ ਕਾਗਜ਼ ਪੱਤਰ ਨਹੀਂ ਮਿਲਿਆ। ਇਹ ਤਾਰ ਕੋਈ ਇਕ ਮਹੀਨਾ ਹੋਇਆ ਕਲੀਵਲੈਂਡ ਵਿਚੋਂ ਦਿਤੀ ਹੋਈ ਜਾਪਦੀ ਹੈ ਅਤੇ ਇਹਦੇ ਵਿਚ ਕੇਵਲ ਇਹ ਸ਼ਬਦ ਲਿਖੇ ਹੋਏ ਹਨ "ਜੇ. ਐਚ. ਯੂਰਪ ਵਿਚ ਹੈ" - ਹੋਰ ਨਾਂ ਨੂੰ ਕਿਸੇ ਦਾ ਨਹੀਂ।"

"ਇਹਨਾਂ ਚੀਜ਼ਾਂ ਤੋਂ ਇਲਾਵਾ ਕੁਝ ਹੋਰ ?"

"ਹੋਰ ਕੋਈ ਖ਼ਾਸ ਚੀਜ਼ ਤਾਂ ਲੱਭੀ ਨਹੀਂ। ਜਾਪਦਾ ਹੈ ਮਕਤੂਲ ਰਾਤੀਂ ਪੜ੍ਹਦਾ ਪੜ੍ਹਦਾ ਹੀ ਸੌਂ ਗਿਆ ਸੀ, ਕਿਉਂਕਿ ਇਕ ਅਧ-ਖੁਲ੍ਹਾ ਨਾਵਲ ਉਹਦੇ ਬਿਸਤਰੇ ਵਿਚ ਸਰਹਾਣੇ ਦੇ ਕੋਲ ਕਰ ਕੇ ਰਖ਼ਿਆ ਪਿਆ ਸੀ। ਨਾਲ ਦੀ ਕੁਰਸੀ ਉਤੇ ਦੋ ਚਾਰ ਸਿਗਰਟ ਵੀ ਪਏ ਸਨ। ਮੇਜ਼ ਉਤੇ ਇਕ ਪਾਣੀ ਦਾ ਗਲਾਸ ਰਖਿਆ ਹੋਇਆ ਸੀ ਅਤੇ ਬਾਰੀ ਦੀ ਸਿਲ ਉਤੇ ਪਈ ਇਕ ਛੋਟੀ ਜਿਹੀ ਡੱਬੀ ਵੀ ਪਈ ਮਿਲੀ ਹੈ, ਅਤੇ ਇਹਦੇ ਵਿਚ ਦੋ ਗੋਲੀਆਂ ਹਨ।"

ਸ਼ਰਲਕ ਹੋਮਜ਼ ਤਾਂ ਇਹ ਅਖ਼ੀਰਲੀ ਗਲ ਸੁਣਦਿਆਂ ਹੀ ਉਛਲ ਪਿਆ।

"ਬਸ ਠੀਕ, ਮੈਨੂੰ ਇਹਨਾਂ ਗੋਲੀਆਂ ਦੀ ਹੀ ਜ਼ਰੂਰਤ ਸੀ, ਮੇਰੀ ਪੜਤਾਲ ਹੁਣ ਬਿਲਕੁਲ ਹੀ ਮੁਕੰਮਲ ਹੋ ਚੁਕੀ ਹੈ।"

ਲੇਸਟਰੇਡ ਅਤੇ ਗਰੇਗਸਨ, ਹੋਮਜ਼ ਦਾ ਉਪਰੋਕਤ ਦਾਹਵਾ ਸੁਣ ਕੇ ਹੈਰਾਨ ਰਹਿ ਗਏ।

"ਇਸ ਵੇਲੇ," ਹੋਮਜ਼ ਨੇ ਕਿਹਾ, "ਕਹਾਣੀ ਦੇ ਕਰੀਬਨ ਸਾਰੇ ਹੀ ਅੰਗ ਪੂਰਨ ਹੋ ਚੁਕੇ ਹਨ। ਇਸ ਵਾਰਦਾਤੀ ਨਕਸ਼ੇ ਵਿਚ ਕਿਧਰੇ ਇਕ ਅਧ ਸ਼ਹਿਰ ਦੇਣਾ ਬਿਸ਼ੱਕ ਦੀ ਬਾਕੀ ਰਹਿ ਗਿਆ ਹੋਵੇ, ਉਂਝ ਇਹ ਸਭ ਮੁਕੰਮਲ ਹੋ ਚੁਕਿਆ ਜਾਣੋ। ਡਰੇਬਰ ਦਾ ਸਟਰੇਂਜਰਸਨ ਤੋਂ ਸਟੇਸ਼ਨ ਉਤੋਂ ਨਿਖੜਨਾ ਅਤੇ ਉਹਨਾਂ ਦੋਹਾਂ ਦਾ ਫੇਰ ਵਾਰੋ ਵਾਰੀ ਕਤਲ ਹੋਣਾ ਮੈਨੂੰ ਇਉਂ ਪ੍ਰਤੀਤ ਹੁੰਦਾ ਹੈ, ਜਿਵੇਂ ਕਿ ਮੈਂ ਇਹ ਸਭ ਕੁਝ ਆਪਣੀ ਹੀ ਅੱਖੀਂ ਡਿਠਾ ਹੋਇਆ ਹੋਵੇ ਅਤੇ ਮੈਂ ਤੁਹਾਨੂੰ ਅਪਣੇ ਉਪਰੋਕਤ ਦਾਹਵੇ ਦੀ ਤਸਦੀਕ ਕਰ ਦੇਣ ਲਈ ਵੀ ਤਿਆਰ ਹਾਂ। ਉਹ ਗੋਲੀਆਂ ਕਿਥੇ ਹਨ ਮਿਸਟਰ ਲੈਸਟਰੇਡ?"

"ਗੋਲੀਆਂ ਤਾਂ ਆਹ ਲਓ, ਹਾਜ਼ਰ ਹਨ, ਪਰ ਮੈਂ ਹੈਰਾਨ ਹਾਂ, ਤੁਸੀਂ ਇਹਨਾਂ ਤੋਂ ਕੀ ਨਤੀਜਾ ਕਢ ਸਕਦੇ ਹੋ?"

"ਤੁਸੀਂ ਫੜਾਓ ਤਾਂ ਸਹੀ, ਹਾਂ, ਲਓ ਵੇਖੋ ਡਾਕਟਰ ਜੀ, ਕੀ ਇਹ ਆਮ ਮਾਮੂਲੀ ਗੋਲੀਆਂ ਹਨ?"

"ਨਹੀਂ, ਇਹਨਾਂ ਦੀ ਹਲਕੀ ਬਲੌਰੀ ਨੀਲੱਤਣ ਸਾਫ ਦਸ ਰਹੀ ਹੈ ਕਿ ਇਹ ਆਮ ਮਾਮੂਲੀ ਗੋਲੀਆਂ ਨਹੀਂ, ਇਹ ਪਾਣੀ ਵਿਚ ਵੀ ਹਲ ਹੋ ਜਾਣ ਵਾਲੀਆਂ ਹਨ।"

"ਤੁਹਾਡਾ ਖ਼ਿਆਲ ਬਿਲਕੁਲ ਠੀਕ ਹੈ, ਲਓ ਫੇਰ ਹੁਣ ਹੇਠ ਜਾ ਕੇ ਰਤਾ ਬਜ਼ਾਰ ਦੀ ਨੁਕਰੇ ਪਿਆ ਉਹ ਮਰਨਊ ਕੁੱਤਾ ਤਾਂ ਲੈ ਆਉਣ ਦੀ ਖੇਚਲ ਕਰਨੀ।"

ਮੈਂ ਹੇਠਾਂ ਜਾ ਕੇ ਉਹ ਕੁੱਤਾ ਚੁੱਕ ਲਿਆਇਆ ਅਤੇ ਉਹਨੂੰ ਕਮਰੇ ਦੇ ਵਿਚਕਾਰ ਕਰ ਕੇ ਫ਼ਰਸ਼ ਉਤੇ ਲਿਟਾ ਦਿਤਾ।

"ਹੁਣ ਮੈਂ ਏਸ ਗੋਲੀ ਨੂੰ ਅੱਧੋ ਅੱਧ ਕਰਦਾ ਹਾਂ" ਅਤੇ ਇਹ ਕਹਿ ਕੇ ਉਹਨੇ ਚਾਕੂ ਨਾਲ ਗੋਲੀ ਦੇ ਦੋ ਟੁਕੜੇ ਕਰ ਦਿਤੇ, "ਅਧੀ ਗੋਲੀ ਤਾਂ ਮੈਂ ਇਸ ਡੱਬੀ ਵਿਚ ਪਾ ਦੇਂਦਾ ਹਾਂ, ਅਤੇ ਅੱਧੀ ਨੂੰ ਮੈਂ ਥੋੜ੍ਹੀ ਜਿਹੀ ਸ਼ਰਾਬ ਵਿਚ ਹਲ ਕਰ ਕੇ ਏਸ ਕੁੱਤੇ ਨੂੰ ਦਿਆਂਗਾ।"

"ਤੁਹਾਡਾ ਇਹ ਤਜਰਬਾ ਬੇਸ਼ੱਕ ਬੜਾ ਦਿਲਚਸਪ ਹੋਵੇਗਾ", ਲੈਸਟਰੇਡ ਨੇ ਕਿਹਾ, "ਪਰ ਮੁਆਫ਼ ਕਰਨਾ, ਇਹਦਾ ਸਟਰੇਂਜਰਸਨ ਦੇ ਕਤਲ ਨਾਲ ਕੀ ਸੰਬੰਧ?"

"ਰਤਾ ਸਬਰ ਤਾਂ ਕਰੋ ਮਿੱਤਰ ਲੈਸਟਰੇਡ, ਤੁਹਾਨੂੰ ਏਸ ਤਜ-ਰਬੇ ਦਾ ਮਤਲਬ ਹੁਣੇ ਪਤਾ ਲਗ ਜਾਇਗਾ, ਮੈਂ ਏਸ ਸ਼ਰਾਬ ਵਿਚ ਥੋੜਾ ਜਿਹਾ ਦੁਧ ਪਾ ਕੇ ਕੁੱਤੇ ਅਗੇ ਰਖਾਂਗਾ ਅਤੇ ਵੇਖਣਾ ਉਹ ਏਸ ਨੂੰ ਝਬਦੇ ਹੀ ਪੀ ਲਵੇਗਾ।"

ਇਤਨਾ ਕੁਝ ਕਹਿ ਕੇ ਹੋਮਜ਼ ਨੇ ਸ਼ਰਾਬ ਵਿਚ ਥੋੜ੍ਹਾ ਜਿੰਨਾ ਦੁਧ ਮਿਲਾ ਕੇ, ਉਹ ਕੁੱਤੇ ਦੇ ਅਗੇ ਰਖ ਦਿਤੀ ਅਤੇ ਕੁੱਤੇ ਨੇ ਉਹ ਫ਼ੋਰਨ ਹੀ ਲਕ ਲਈ। ਹੋਮਜ਼ ਦੀਆਂ ਗਲਾਂ ਸੁਣ ਕੇ ਸਾਨੂੰ ਸਾਰਿਆਂ ਨੂੰ ਹੀ ਵਿਸ਼ਵਾਸ ਹੋ ਗਿਆ ਹੋਇਆ ਸੀ ਕਿ ਉਹ ਚੀਜ਼ ਲਕਦਿਆਂ ਹੀ ਕੁੱਤੇ ਨਾਲ ਜ਼ਰੂਰ ਕੁਝ ਨਾ ਕੁਝ ਓਪਰੀ ਘਟਨਾ ਵਾਪਰੇਗੀ, ਪਰ ਸਾਡੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਕਿ ਕੁੱਤੇ ਨੂੰ ਉਹ ਸ਼ਰਾਬ ਪੀ ਕੇ ਵੀ ਕੁਝ ਨਾ ਹੋਇਆ ਅਤੇ ਉਹ ਪਹਿਲੇ ਵਾਂਗ ਹੀ ਲੰਮਾ ਪਿਆ ਅਰਾਮ ਨਾਲ ਸਾਹ ਲਈ ਗਿਆ। ਹੋਮਜ਼ ਵੀ ਇਹ ਗਲ ਵੇਖ ਕੇ ਹੈਰਾਨ ਰਹਿ ਗਿਆ। ਉਹਨੂੰ ਤਾਂ ਜਾਣੋਂ ਕੋਈ ਤੜਫਨੀ ਹੀ ਲਗ ਪਈ ਅਤੇ ਉਸ ਤੋਂ ਹੋਰ ਜੇਰਾ ਨਾ ਹੋ ਸਕਿਆ।

"ਇਹ ਕਿਵੇਂ ਹੋ ਸਕਦਾ ਹੈ?" ਹੋਮਜ਼ ਨੇ ਕੁਰਸੀ ਉਤੋਂ

ਉਛਲ ਕੇ ਕਮਰੇ ਵਿੱਚ ਤੇਜ਼ੀ ਨਾਲ ਹੇਠ ਉਪਰ ਫਿਰਦਿਆਂ ਹੋਇਆਂ ਕਿਹਾ, "ਉਹ ਗੋਲੀਆਂ ਕਿ ਜਿਨ੍ਹਾਂ ਨੇ ਡਰੇਬਰ ਦਾ ਖ਼ੂਨ ਖ਼ੁਸ਼ਕ ਕੀਤਾ, ਸਟਰੇਂਜਰਸਨ ਦੇ ਕੋਲੋਂ ਵੀ ਪਈਆਂ ਮਿਲੀਆਂ, ਪਰ ਕੀ ਕਾਰਣ ਜੋ ਉਹਨਾਂ ਨੇ ਆਪਣਾ ਅਸਰ ਨਹੀਂ ਵਿਖਾਇਆ। ਕੀ ਮੇਰਾ ਸਾਰਾ ਅਨੁਮਾਨ ਹੀ ਗ਼ਲਤ ਹੈ ? ਨਹੀਂ, ਨਹੀਂ, ਇਹ ਨਹੀਂ ਹੋ ਸਕਦਾ। ਹਾਂ, ਹਾਂ, ਕਦਾਚਿਤ ਨਹੀਂ ਹੋ ਸਕਦਾ, ਪਰ ਇਹ ਕੁੱਤਾ ਅਜੇ ਤੋੜੀ ਕਿਉਂ ਨਹੀਂ ਮੋਇਆ ? ਪਰ ਹਾਂ, ਮੈਨੂੰ ਸਮਝ ਆ ਗਈ" ਅਤੇ ਇਹ ਕਹਿੰਦਿਆਂ ਹੀ ਉਹ ਕਿਸੇ ਅਥਾਹ ਖ਼ੁਸ਼ੀ ਵਿਚ ਚੀਕ ਉਠਿਆ। ਉਹਨੇ ਡੱਬੀ ਵਿੱਚੋਂ ਦੂਸਰੀ ਗੋਲੀ ਕਢੀ ਅਤੇ ਉਹਨੂੰ ਪਹਿਲੀ ਵਾਂਗ ਹੀ ਦੋ ਟੁਕ ਕਰ ਦਿੱਤਾ। ਇਕ ਹਿੱਸਾ ਡੱਬੀ ਵਿੱਚ ਰਖ ਕੇ ਦੂਜਾ ਉਸ ਨੇ ਸ਼ਰਾਬ ਵਿਚ ਘੋਲ ਦਿਤਾ ਅਤੇ ਸ਼ਰਾਬ ਵਿੱਚ ਕੁਝ ਦੁਧ ਪਾ ਕੇ ਕੁੱਤੇ ਅਗੇ ਰਖ ਦਿਤੀ, ਪਰ ਕੁੱਤੇ ਨੇ ਅਜੇ ਆਪਣੀ ਜੀਭ ਲਾਈ ਹੀ ਸੀ ਕਿ ਉਹ ਅੰਗ ਅੰਗ ਵਿੱਚ ਕੰਬ ਉਠਿਆ ਅਤੇ ਅੱਖ ਦੀ ਇਕ ਝਮਕ ਵਿੱਚ ਹੀ ਠੰਡਾ ਹੋ ਕੇ ਫ਼ਰਸ਼ ਉਤੇ ਨਿਸਲ ਹੋ ਗਿਆ।

ਹੋਮਜ਼ ਨੇ ਏਸ ਵੇਲੇ ਇਕ ਵਡਾ ਲੰਮਾ ਸਾਹ ਲਿਆ ਅਤੇ ਆਪਣੇ ਮੱਥੇ ਤੋਂ ਪਸੀਨਾ ਪੂੰਝਿਆ, "ਠੀਕ ਏ, ਡੱਬੀ ਵਿਚ ਪਈਆਂ ਗੋਲੀਆਂ ਵਿਚੋਂ ਇਕ ਤਾਂ ਮਾਰੂ ਜ਼ਹਿਰ ਹੈ, ਪਰ ਦੂਜੀ ਬਿਲਕੁਲ ਹੀ ਬੇਅਸਰ ਹੈ, ਪਰ ਮੈਂ ਹੈਰਾਨ ਹਾਂ, ਕਿ ਇਹ ਗਲ ਮੈਨੂੰ ਪਹਿਲੋਂ ਕਿਉਂ ਨਾ ਸੁਝੀ। ਇਹ ਮੇਰੀਆਂ ਗਲਾਂ ਸ਼ਾਇਦ ਤੁਹਾਨੂੰ ਏਸ ਸਮੇਂ ਮਾਮੂਲੀ ਨਾਲੋਂ ਵਧੇਰੇ ਅਚੰਭਤ ਮਹਿਸੂਸ ਹੋ ਰਹੀਆਂ ਹੋਣ," ਹੋਮਜ਼ ਨੇ ਸਾਨੂੰ ਸੰਬੋਧਨ ਕਰ ਕੇ ਕਿਹਾ, "ਪਰ ਤੁਹਾਨੂੰ ਚੇਤੇ ਰਹੇ ਕਿ ਦੁਨੀਆ ਦਾ ਕੋਈ ਵੀ ਹਾਦਸਾ ਅਕਲੋਂ ਉਚੇਰਾ ਨਹੀਂ ਹੁੰਦਾ। ਗਲ ਅਸਲ ਵਿੱਚ ਇਹ ਹੈ ਕਿ ਲੋਕੀ ਅਸਲ ਗਲ ਨੂੰ

ਛਡ ਕੇ ਨਕਲ ਦੀ ਖੋਜ ਵਿੱਚ ਲਗ ਜਾਂਦੇ ਹਨ। ਚਾਹੀਦਾ ਤਾਂ ਇਹ ਹੈ, ਕਿ ਸਾਰੀ ਵਾਰਦਾਤ ਦੇ ਵਾਕਿਆਤ ਇਕੱਠੇ ਕਰ ਕੇ ਉਹਨਾਂ ਦੀ ਚਗੀ ਤਰ੍ਹਾਂ ਛਾਣ ਬੀਣ ਕਰ ਕੇ ਫੇਰ ਅਸਲ ਇਕ ਥੰਨੇ ਕਢ ਕੇ ਨਕਲ ਨੂੰ ਛਡ ਦਿਤਾ ਜਾਵੇ, ਪਰ ਦੁਨੀਆ ਇੰਜ ਨਹੀਂ ਕਰਦੀ। ਖੈਰ ਇਤਨੀ ਗਲ ਜ਼ਰੂਰ ਹੈ ਕਿ ਜੇ ਡਰੇਬਰ ਦਾ ਮੁਰਦਾ ਕਿਧਰੇ ਸੜਕ ਵਿਚ ਹੀ ਪਿਆ ਮਿਲਦਾ ਤਾਂ ਤਫਤੀਸ਼ ਰਤਾ ਵਧੇਰੇ ਮੁਸ਼ਕਲ ਹੋ ਜਾਂਦੀ।"

"ਮਿੱਤਰ ਹੋਮਜ਼," ਮਿਸਟਰ ਗਰੈਗਸਨ ਨੇ ਇਕ ਬੜੀ ਬੇਸਬਰੀ ਦੇ ਲਹਿਜੇ ਵਿੱਚ ਕਿਹਾ, "ਅਸੀ ਸਾਰੇ ਹੀ ਮਨਦੇ ਹਾਂ, ਕਿ ਤੁਸੀ ਅਸਲੋਂ ਹੀ ਇਕ ਬੜੇ ਚਤਰ ਖੋਜੀ ਹੋ, ਅਤੇ ਖੋਜ ਕਰਨ ਦੇ ਢੰਗ ਵੀ ਤੁਹਾਡੇ ਬੜੇ ਨਿਆਰੇ ਹਨ, ਪਰ ਏਸ ਵੇਲੇ ਮੁਆਫ਼ ਕਰਨਾ, ਸਾਨੂੰ ਤੁਹਾਡੀ ਲੈਕਚਰਬਾਜ਼ੀ ਦੀ ਲੋੜ ਨਹੀਂ, ਸਾਨੂੰ ਤਾਂ ਏਸ ਵੇਲੇ ਕਾਤਲ ਨੂੰ ਕਾਬੂ ਕਰਨ ਦੀ ਜ਼ਰੂਰਤ ਹੈ। ਮੈਂ ਆਪਣਾ ਅਨੁਮਾਨ ਲਗਾਇਆ ਸੀ, ਪਰ ਉਹ ਗਲਤ ਨਿਕਲਿਆ। ਲੈਸਟਰੇਡ ਨੇ ਵੀ ਖੋਜ ਕੀਤੀ, ਪਰ ਉਹਨੂੰ ਵੀ ਕਾਮਯਾਬੀ ਨਸੀਬ ਨਹੀਂ ਹੋਈ। ਤੁਸੀ ਆਪਣੀ ਖੋਜ ਦੇ ਕੁਝ ਕੁ ਇਸ਼ਾਰੇ ਏਧਰ ਓਧਰ ਜ਼ਰੂਰ ਸੁਟੇ ਹਨ, ਪਰ ਸਾਨੂੰ ਪੂਰੀ ਗਲ ਕੋਈ ਨਹੀਂ ਦਸੀ। ਸਾਨੂੰ ਪਤਾ ਹੈ ਕਿ ਤੁਹਾਡਾ ਅਨੁਮਾਨ ਠੀਕ ਹੈ, ਪਰ ਤੁਸੀ ਅਜੇ ਤੋੜੀ ਸਾਨੂੰ ਹਨੇਰੇ ਵਿਚ ਹੀ ਰਖਿਆ ਹੋਇਆ ਹੈ। ਹੁਣ ਗਲ ਸਿਰਫ ਇਤਨੀ ਹੈ, ਕਿ ਕੀ ਤੁਹਾਨੂੰ ਕਾਤਲ ਦਾ ਪਤਾ ਲਗ ਚੁਕਿਆ ਹੈ? ਅਤੇ ਕੀ ਤੁਸੀ ਉਹਦਾ ਨਾਂ ਦਸ ਸਕਦੇ ਹੋ?"

"ਮੈਂ ਵੀ ਗਰੈਗਸਨ ਦੀ ਗਲ ਦੀ ਪਰੋੜ੍ਹਤਾ ਕਰਦਾ ਹਾਂ," ਲੈਸਟਰੇਡ ਨੇ ਕਿਹਾ, "ਅਸੀਂ ਦੋਹਾਂ ਨੇ ਕੋਸ਼ਿਸ਼ ਕੀਤੀ, ਪਰ ਅਸੀ ਦੋਵੇਂ ਹੀ ਅਸਫਲ ਰਹੇ। ਤੁਹਾਡਾ ਆਪਣਾ ਅਨੁਮਾਨ ਮੁਕੰਮਲ ਹੋ

ਗਿਆ ਜਾਪਦਾ ਹੈ। ਏਸ ਲਈ ਕਿਰਪਾ ਕਰੋ ਅਤੇ ਸਾਨੂੰ ਸਹੀ ਸਹੀ ਵਾਕਿਆਤ ਤੋਂ ਜਾਣੂ ਕਰਾਓ।"

"ਹੁਣ ਤਾਂ ਅਸਲੋਂ ਹੀ ਕੋਈ ਹੋਰ ਦੇਰ ਨਹੀਂ ਹੋਣੀ ਚਾਹੀਦੀ," ਮੈਂ ਕਿਹਾ, "ਜੇ ਹੋਰ ਦੇਰ ਹੋ ਗਈ ਤਾਂ ਸੰਭਵ ਹੈ, ਕਾਤਲ ਕਿਸੇ ਹੋਰ ਦਾ ਖ਼ੂਨ ਹੀ ਕਰ ਦੇਵੇ।"

ਹੋਮਜ਼ ਨੇ ਸਾਡੀਆਂ ਗਲਾਂ ਦਾ ਕੋਈ ਉੱਤਰ ਨਾ ਦਿਤਾ ਅਤੇ ਕਮਰੇ ਵਿਚ ਪਹਿਲਾਂ ਵਾਂਗ ਹੀ ਫਿਰੀ ਤੁਰੀ ਗਿਆ। ਉਹਦੀਆਂ ਭੁਵਾਂ ਵਟੀਆਂ ਹੋਈਆਂ ਸਨ ਅਤੇ ਇੰਜ ਜਾਪਦਾ ਸੀ ਜਿਵੇਂ ਉਹ ਅਜੇ ਵੀ ਕਿਸੇ ਖ਼ਿਆਲ ਵਿੱਚ ਗਰਕ ਸੀ।

"ਏਸ ਗਲ ਦੀ ਤਸੱਲੀ ਰਖੋ, "ਹੋਮਜ਼ ਨੇ ਸਾਨੂੰ ਮੁਖ਼ਾਤਿਬ ਕਰ ਕੇ ਇਕ ਦਮ ਹੀ ਕਿਹਾ, "ਕਾਤਲ ਹੁਣ ਹੋਰ ਕਿਸੇ ਦਾ ਖ਼ੂਨ ਨਹੀਂ ਕਰ ਸਕੇਗਾ। ਤੁਸੀ ਮੈਥੋਂ ਪੁਛਿਆ ਹੈ ਕਿ ਕੀ ਮੈਂ ਕਾਤਲ ਦਾ ਨਾ ਜਾਣਦਾ ਹਾਂ? ਮੈਨੂੰ ਕਾਤਲ ਦਾ ਨਾਮ ਪਤਾ ਹੈ, ਪਰ ਜਦੋਂ ਤੋੜੀ ਕਿ ਉਹ ਖ਼ੁਦ ਹੀ ਕਾਬੂ ਨਾ ਕਰ ਲਿਆ ਜਾਵੇ, ਉਸ ਦਾ ਨਾ ਪਤਾ ਜਾਨਣ ਵਿੱਚ ਕਿਸੇ ਨੂੰ ਵੀ ਕੋਈ ਫਾਇਦਾ ਨਹੀਂ ਹੋ ਸਕਦਾ, ਪਰ ਮੈਂ ਤੁਹਾਨੂੰ ਦਸ ਦਿਆਂ ਕਿ ਮੈਂ ਉਹਨੂੰ ਕਾਬੂ ਕਰਨ ਦੀਆਂ ਵਿਉਂਤਾਂ ਵੀ ਬਣਾ ਲਈਆਂ ਹਨ ਅਤੇ ਮੈਂ ਉਹਨੂੰ ਕਾਬੂ ਵੀ ਆਪਣੇ ਹੀ ਆਦਮੀਆਂ ਦੀ ਮਾਰਫ਼ਤ ਕਰ ਰਿਹਾ ਹਾਂ, ਪਰ ਇਹ ਵੀ ਕੋਈ ਸੌਖੀ ਖੇਡ ਨਹੀ। ਕਾਤਲ ਇਕ ਬੜਾ ਹੀ ਚਤੁਰ ਅਤੇ ਬਲਵਾਨ ਪੁਰਸ਼ ਹੈ ਅਤੇ ਉਹਦੇ ਸਾਥੀ ਵੀ ਉਹਦੇ ਵਰਗੇ ਹੀ ਬਲਵਾਨ ਅਤੇ ਚਤੁਰ ਹਨ। ਕਾਤਲ ਨੂੰ ਅਜੇ ਤੋੜੀ ਸਾਡੀਆਂ ਕੋਸ਼ਿਸ਼ਾਂ ਦੀ ਸੂਹ ਨਹੀਂ ਲਗੀ, ਪਰ ਜਦੋਂ ਹੀ ਉਹਨੂੰ ਏਸ ਗਲ ਦੀ ਰਤਾ ਜਿੰਨੀ ਵੀ ਖੁੜਕ ਹੋ ਗਈ ਉਹਨੇ ਫ਼ੌਰਨ ਹੀ ਗ਼ਾਇਬ ਹੋ ਜਾਣਾ ਹੈ। ਇਹੋ ਕਾਰਨ ਹੈ ਕਿ ਮੈਂ ਤੁਹਾਡੀ ਜਾਂ ਸਰਕਾਰੀ

ਆਦਮੀਆਂ ਦੀ ਕੋਈ ਮਦਦ ਨਹੀਂ ਮੰਗੀ। ਉਂਜ ਮੈਂ ਤੁਹਾਡੇ ਨਾਲ ਇਕਰਾਰ ਕਰਦਾ ਹਾਂ ਕਿ ਜਦੋਂ ਹੀ ਮੈਨੂੰ ਮੁਕੰਮਲ ਹਾਲਾਤ ਦੀ ਪੂਰੀ ਪੂਰੀ ਸੂਝ ਹੋ ਗਈ, ਮੈਂ ਤੁਹਾਨੂੰ ਸਾਰੇ ਦੇ ਸਾਰੇ ਹਾਲਾਤ ਹੀ ਹੂ-ਬ-ਹੂ ਦਸ ਦਿਆਂਗਾ।"

ਗਰੇਗਸਨ ਅਤੇ ਲੇਸਟਰੇਡ ਨੂੰ ਹੋਮਜ਼ ਦੀਆਂ ਉਪਰੋਕਤ ਗਲਾਂ ਤੋਂ ਕੋਈ ਤਸੱਲੀ ਨਾ ਹੋਈ ਅਤੇ ਉਹ ਕੁਝ ਬੋਲਣ ਹੀ ਲਗੇ ਸਨ ਕਿ ਦਰਵਾਜ਼ੇ ਉਤੇ ਥਾਪੜ ਹੋਈ ਅਤੇ ਹੋਮਜ਼ ਦੀ ਘਰੋਗੀ ਸੀ. ਆਈ ਡੀ. ਦਾ ਸਰਦਾਰ ਮੁੰਡਾ ਵਿਗਿਨਜ਼ ਕਮਰੇ ਵਿਚ ਆ ਗਿਆ।

"ਜੀ, ਟਾਂਗਾ ਆ ਗਿਆ ਹੈ।"

"ਬਹੁਤ ਚੰਗਾ", ਹੋਮਜ਼ ਨੇ ਕਿਹਾ, "ਪਰ ਤੁਸੀਂ ਇਹ ਨਮੂਨਾ ਕਿਉਂ ਨਹੀਂ ਵਰਤਦੇ?" ਉਹਨੇ ਮੇਜ਼ ਦੇ ਦਰਾਜ਼ ਵਿਚੋਂ ਹਥਕੜੀਆਂ ਦੀ ਇਕ ਨਵੇਂ ਨਮੂਨੇ ਦੀ ਜੋੜੀ ਕਢਦਿਆਂ ਹੋਇਆਂ ਲੈਸਟਰੇਡ ਅਤੇ ਗਰੈਗਸਨ ਨੂੰ ਕਿਹਾ, "ਵੇਖੋ ਖਾਂ, ਇਹ ਕਿਡੀ ਫੁਰਤੀ ਨਾਲ ਬੰਦ ਕੀਤੀਆਂ ਜਾ ਸਕਦੀਆਂ ਹਨ।"

"ਹਥਕੜੀਆਂ ਤਾਂ ਪੁਰਾਣੀਆਂ ਵੀ ਚੰਗੀਆਂ ਸਨ।" ਲੈਸ-ਟਰੇਡ ਨੇ ਕਿਹਾ, "ਸਵਾਲ ਤਾਂ ਸਾਰਾ ਕਾਤਲ ਦਾ ਪਕੜਿਆ ਜਾਣਾ ਹੈ।"

"ਚੰਗਾ ਫੇਰ", ਹੋਮਜ਼ ਨੇ ਹਸਦਿਆਂ ਹੋਇਆਂ ਵਿਗਿਨਜ਼ ਨੂੰ ਕਿਹਾ, "ਟਾਂਗੇ ਵਾਲੇ ਨੂੰ ਉਪਰ ਹੀ ਭੇਜ ਦੇ, ਮੇਰਾ ਸੂਟ ਕੇਸ ਰਤਾ ਬੋਝਲ ਹੈ।"

ਇਹਦੇ ਵਿਚ ਸ਼ਕ ਨਹੀਂ ਜੋ ਹੋਮਜ਼ ਕਿਸੇ ਸਫ਼ਰ ਲਈ ਤਿਆਰ ਹੋ ਰਿਹਾ ਸੀ,ਪਰ ਮੈਂ ਹੈਰਾਨ ਸਾਂ ਕਿ ਉਹਨੇ ਏਸ ਸਫ਼ਰ ਬਾਬਤ ਮੇਰੇ ਨਾਲ ਕਿਉਂ ਕੋਈ ਗਲ ਨਹੀਂ ਸੀ ਕੀਤੀ, ਹੋਮਜ਼ ਜਿਸ ਵੇਲੇ ਆਪਣੇ ਸੂਟ ਕੇਸ ਨੂੰ ਠੋਕ ਸੰਵਾਰ ਕੇ ਬੰਦ ਕਰਨ ਵਿਚ ਰੁੱਝਾ ਹੋਇਆ ਸੀ

ਤਾਂ ਟਾਂਗੇ ਵਾਲਾ ਵੀ ਉਪਰ ਆ ਗਿਆ, "ਆਹ ਸੂਟਕੇਸ ਚੁਕ ਕੇ ਹੇਠ ਲੈ ਚਲ", ਹੋਮਜ਼ ਨੇ ਉਥੇ ਬੈਠਿਆਂ ਬੈਠਿਆਂ ਅਤੇ ਆਪਣਾ ਸਿਰ ਫੇਰੇ ਤੋਂ ਬਿਨਾਂ ਹੀ ਟਾਂਗੇ ਵਾਲੇ ਨੂੰ ਕਿਹਾ :

ਟਾਂਗੇ ਵਾਲਾ ਇਤਨੀ ਗਲ ਸੁਣ ਕੇ ਅਗੇ ਵਧਿਆ, ਪਰ ਜਿਸ ਵੇਲੇ ਨੀਵਿਆਂ ਹੋ ਉਹਨੇ ਸੂਟਕੇਸ ਨੂੰ ਹਥ ਪਾਇਆ, ਹਥਕੜੀ ਦਾ ਲੋਹਾ ਯਕਦੰਮ ਹੀ ਛਣਕ ਉਠਿਆ ਅਤੇ ਹੋਮਜ਼ ਛਾਲ ਮਾਰ ਕੇ ਇਕ ਬੰਨੇ ਜਾ ਖੜੋਤਾ।

"ਮਿਤਰੋ", ਹੋਮਜ਼ ਨੇ ਇਕ ਅਨੰਤ ਖ਼ੁਸ਼ੀ ਵਿਚ ਚੀਕ ਕੇ ਕਿਹਾ, "ਆਓ ਮੈਂ ਤੁਹਾਡੀ ਮੁਲਾਕਾਤ ਮਿਸਟਰ ਜੈਫਰਸਨਹੋਪ ਨਾਲ ਕਰਾਵਾਂ, ਇਹ ਸਜਣ ਮਿਸਟਰ ਡਰੇਬਰ ਅਤੇ ਸਟਰੇਂਜਰਸਨ ਦੇ ਕਾਤਲ ਹਨ।"

ਇਹ ਸਾਰੀ ਘਟਨਾ ਕੁਝ ਅਜਿਹੀ ਅਚਨਚੇਤ ਹੋਈ ਜੋ ਇਕ ਮਿੰਟ ਲਈ ਤਾਂ ਅਸੀਂ ਸਾਰੇ ਹੀ ਠਠੰਬਰ ਗਏ, ਪਰ ਇਕੋ ਮਿੰਟ ਲਈ, ਕਿਉਂ ਜੋ ਅਗਲੇ ਮਿੰਟ ਹੀ ਕੈਦੀ ਨੇ ਇਕ ਬੜੀ ਡਰੌਣੀ ਆਵਾਜ਼ ਕੀਤੀ ਅਤੇ ਇਕੋ ਜੁੰਬਸ਼ ਨਾਲ ਹੋਮਜ਼ ਦੇ ਹਥੋਂ ਛੁਟ ਕੇ ਬੰਦ ਤਾਕੀ ਥਾਣੀਓਂ ਥਲੇ ਬਾਜ਼ਾਰ ਵਿਚ ਕੁਦ ਪਿਆ, ਕਾਤਲ ਦੇ ਉਚੇ ਭਾਰੇ ਸਰੀਰ ਥੱਲੇ ਤਾਕੀ ਦੇ ਭਿੱਤ ਅਤੇ ਸ਼ੀਸ਼ੇ ਸਭ ਟੁੱਟ ਭੁਟ ਕੇ ਕਰੀਚਾਂ ਹੋ ਗਈਆਂ ਅਤੇ ਉਹਦਾ ਅਧਾ ਕੁ ਸਰੀਰ ਵੀ ਤਾਕੀਓਂ ਬਾਹਰ ਨਿਕਲ ਗਿਆ, ਪਰ ਉਸੇ ਵੇਲੇ ਲੈਸਟਰੇਡ, ਹੋਮਜ਼, ਅਤੇ ਗਰੈਗਸਨ ਨੇ ਉਹਨੂੰ ਸ਼ਿਕਾਰੀ ਕੁੱਤਿਆਂ ਦੀ ਤਰ੍ਹਾਂ ਝਪਟਾ ਮਾਰ ਕੇ ਫੜ ਲਿਆ ਅਤੇ ਉਹਨੂੰ ਮੁੜ ਕਮਰੇ ਵਿਚ ਵਾਪਸ ਘੜੀਸ ਲੈ ਆਏ, ਹੁਣ ਕਾਤਲ ਬਿਲਕੁਲ ਹੀ ਬੇਕਾਬੂ ਹੋ ਚੁਕਿਆ ਸੀ। ਉਹਨੇ ਆਪਣੇ ਛੁਟਕਾਰੇ ਲਈ ਉਹ ਹਥ ਪੈਰ ਮਾਰੇ ਜੋ ਅਸੀਂ ਚਾਰੋਂ ਜਣੇ ਵੀ ਉਹਨੂੰ ਆਪਣੇ ਕਾਬੂ ਨਾ ਰਖ ਸਕੇ,

ਉਹਦੇ ਵਿਚ ਤਾਂ ਉਸ ਵੇਲੇ ਕਿਸੇ ਦਿਓ ਦਾਨੋ ਦਾ ਜ਼ੋਰ ਆ ਗਿਆ ਜਾਪਦਾ ਸੀ। ਉਹ ਸਾਨੂੰ ਸਾਰਿਆਂ ਨੂੰ ਹੀ ਪਟਕਾ ਪਟਕਾ ਕੇ ਮਾਰਨ ਲਗ ਪਿਆ। ਕੋਈ ਦਸ ਮਿੰਟ ਏਸੇ ਤਰ੍ਹਾਂ ਲਗਾਤਾਰ ਗੁੱਥਮ-ਗੁੱਥਾ ਲਗੀ ਰਹੀ। ਛੇਕੜ ਲੈਸਟਰੇਡ ਦਾ ਹੱਥ ਉਹਦੀ ਸੰਘੀ ਉਤੇ ਜਾ ਪਿਆ ਅਤੇ ਉਹਨੇ ਉਹਦੀ ਸੰਘੀ ਘੁੱਪ ਘਤੀ। ਜਦੋਂ ਉਹ ਇਸ ਤਰ੍ਹਾਂ ਕੁਝ ਕੁ ਕਾਬੂ ਹੋ ਗਿਆ ਤਾਂ ਅਸੀਂ ਉਹਦੇ ਪੈਰ ਵੀ ਜਕੜ ਦਿਤੇ। ਇਸ ਤੋਂ ਮਗਰੋਂ ਉਹਨੇ ਆਪਣੇ ਆਪ ਨੂੰ ਏਸ ਤਰ੍ਹਾਂ ਕਾਬੂ ਹੋਇਆ ਵੇਖ, ਅਪਣੇ ਯਤਨ ਛਡ ਦਿਤੇ ਅਤੇ ਅਸੀ ਉਹਨੂੰ ਇਕ ਖੂੰਜੇ ਬਿਠਾ ਕੇ ਆਪ ਵੀ ਹਫਦੇ ਹਫਾਂਦੇ ਉਹਦੇ ਕੋਲ ਹੀ ਕੁਰਸੀਆਂ ਉਤੇ ਬੈਠ ਗਏ।

"ਇਹਦਾ ਟਾਂਗਾ ਹੇਠਾਂ ਹੀ ਖੜੋਤਾ ਹੈ," ਹੋਮਜ਼ ਨੇ ਕਿਹਾ, "ਅਤੇ ਅਸੀਂ ਇਹਨੂੰ ਉਹਦੇ ਵਿੱਚ ਪਾ ਕੇ ਠਾਣੇ ਪਹੁੰਚਾ ਸਕਦੇ ਹਾਂ। ਹੁਣ ਜਿਵੇਂ ਕਿ ਤੁਸੀ ਜਾਣਦੇ ਹੀ ਹੋ, ਮੇਰੀ ਤਫਤੀਸ਼ ਬਿਲਕੁਲ ਹੀ ਮੁਕੰਮਲ ਹੋ ਚੁਕੀ ਹੈ ਅਤੇ ਤੁਸੀਂ ਜਿਹੜਾ ਵੀ ਤੁਹਾਡਾ ਜੀ ਕਰੇ, ਮੇਰੇ ਤੇ ਸੁਆਲ ਕਰ ਸਕਦੇ ਹੋ ਅਤੇ ਮੈਂ ਆਪਣੀ ਵਾਕਫੀਅਤ ਅਨੁਸਾਰ ਉਸ ਦਾ ਪੂਰਾ ਪੂਰਾ ਜੁਆਬ ਦੇਣ ਦੀ ਕੋਸ਼ਿਸ਼ ਕਰਾਂਗਾ।"

## ੧

ਉਤਰੀ ਅਫਰੀਕਾ ਦਾ ਵਿਚਕਾਰਲਾ ਖੰਡ ਸਦੀਆਂ ਤੋਂ ਹੀ ਕੁਝ ਅਜਿਹਾ ਅਸਗਾਹ ਰੇਤੜ ਪਿਆ ਹੈ ਜੋ ਏਸ ਨੂੰ ਸੀਰਾ ਨਵੇਡਾ ਤੋਂ ਨੇਬਰਾਸਕਾ ਅਤੇ ਯੈਲੋਸਟੋਨ ਦਰਿਆ ਤੋਂ ਕੋਲੋਰੇਡੋ ਤੋੜੀ ਕਦੇ ਵੀ ਕਿਸੇ ਇੱਕੜ ਦੁੱਕੜ ਮੁਸਾਫ਼ਿਰ ਨੂੰ ਆਰ ਪਾਰ ਲੰਘਣ ਦੀ ਹਿੰਮਤ ਨਹੀਂ ਹੋ ਸਕੀ, ਏਸ ਮਹਾਨ ਰੇਤੜ ਵਿਚ ਜਿਥੇ ਬੇਓੜਕ ਖ਼ੁਸ਼ਕ ਰੇਤਾ ਵਿਛਿਆ ਹੋਇਆ ਪਿਆ ਹੈ, ਉਥੇ ਇਹਦੇ ਕਿਨਾ-ਰਿਆਂ ਤੇ ਬਰਫ਼ ਨਾਲ ਢਕੀਆਂ ਹੋਈਆਂ ਪਹਾੜੀ ਚੋਟੀਆਂ,ਤੇਜ਼ ਵਗਦੇ ਦਰਿਆਵਾਂ, ਅਤੇ ਬੇਸ਼ੁਮਾਰ ਖੋਹਾਂ ਖੱਡਾਂ ਦਾ ਵੀ ਕੋਈ ਅੰਤ ਨਹੀਂ, ਪਰ ਜਿਥੇ ਵੀ ਚਲੇ ਜਾਓ, ਜ਼ਿੰਦਗੀ ਦਾ ਕੋਈ ਨਿਕਾ ਜਿਤਨਾ ਨਿਸ਼ਾਨ ਵੀ ਹਿਲਦਾ ਜੁਲਦਾ ਨਜ਼ਰ ਨਹੀਂ ਪੈਂਦਾ।

ਏਸ ਖ਼ੁਸ਼ਕ ਅਤੇ ਭਿਆਨਕ ਥਲ ਵਿਚ ਜਿਥੇ ਕੋਈ ਮਨੁੱਖੀ ਵੱਸੋਂ ਨਹੀਂ, ਉਥੇ ਜਾਨਵਰ ਵੀ ਕੋਈ ਟਾਂਵਾਂ ਹੀ ਵਿਖਾਈ ਦੇਂਦਾ ਹੈ, ਪਹਾੜੀ ਖੋਹਾਂ ਵਿਚੋਂ ਕਿਸੇ ਭੁਖੇ ਰਿਛ ਦੀ ਅਵਾਕਵੀਂ ਅੜਾਹਟ ਸੁਣ ਕੇ ਕੋਈ ਇਕ ਅਧ ਜੰਗਲੀ ਗਿਲਜ਼ ਆਪਣੇ ਲੰਮੇ ਖੰਭ ਖਿਲਾਰ ਕੇ ਨੀਲੇ ਅੰਬਰ ਵਿਚ ਚੱਕਰ ਲਾਉਂਦੀ ਬੇਸ਼ੱਕ ਕਦੇ ਕਦਾਈਂ ਨਜ਼ਰ ਪੈ ਜਾਏ, ਉਂਜ ਚਾਰੇ ਪਾਸੇ ਮੌਤ ਵਰਗੀ ਚੁਪ ਵਰਤ ਰਹੀ ਹੈ, ਪਹਾੜ ਬਰਫ਼ ਕਰ ਕੇ ਖ਼ੁਸ਼ਕ ਹਨ ਅਤੇ ਥਲ ਰੇਤ ਕਰ ਕੇ ਬੇਅਬਾਦ ਹੈ, ਅਜਿਹੀ ਅਸਗਾਹ ਸੁੰਨਸਾਨ ਵਿਚ ਕਿਸੇ ਇਕੱਲੇ

ਦੁਕੱਲੇ ਮੁਸਾਫਰ ਦਾ ਹੌਲ ਨਾਲ ਹੀ ਮਰ ਜਾਣਾ ਕੋਈ ਅਣਹੋਣੀ ਗਲ ਨਹੀਂ।

ਮੀਰਾ ਬਲੋਂਕੋ ਉਤੇ ਚੜ ਕੇ ਵੇਖੀਏ ਤਾਂ ਇਸ ਰੇਤੜ ਉਤੇ ਇਕ ਦਗੜ ਰਸਤਾ ਨਜ਼ਰ ਆਉਂਦਾ ਹੈ, ਜਿਹੜਾ ਕਿ ਦੂਰ ਰੇਤ ਵਿਚ ਜਾ ਕੇ ਫੇਰ ਵਿਖਾਈ ਨਹੀ ਦੇਂਦਾ, ਇਸ ਪਹੇ ਉਤੇ ਜਿਥੇ ਮਨੁੱਖੀ ਪੈਰਾਂ ਦੇ ਲਖਾਂ ਨਿਸ਼ਾਨ ਦਿਸਦੇ ਹਨ, ਉਥੇ ਨਾਲ ਨਾਲ ਛਕੜਿਆ ਦੇ ਪਹੀਆਂ ਦੇ ਨਿਸ਼ਾਨ ਵੀ ਨਜ਼ਰ ਆਉਂਦੇ ਹਨ, ਇਸ ਰਸਤੇ ਦੇ ਦੋਪਾਸੀ ਕਿਤੇ ਕਿਤੇ ਕੁਝ ਵਿਥ ਤੇ ਚਿਟੀਆਂ ਚਿਟੀਆਂ ਚੀਜ਼ਾ ਵੀ ਸੂਰਜ ਦੀ ਰੋਸ਼ਨੀ ਵਿਚ ਖਿਲਰੀਆਂ ਨਜ਼ਰ ਆ ਰਹੀਆਂ ਹਨ, ਇਹ ਕੀ ਹਨ? ਇਹ ਉਹਨਾ ਅਭਾਗੇ ਮੁਸਾਫਰਾਂ ਅਤੇ ਉਹਨਾ ਦੇ ਅਭਾਗੇ ਜਾਨਵਰਾਂ ਦੀਆਂ ਹਡੀਆਂ ਹਨ ਜਿਹੜੇ ਕਿ ਭੁਖ, ਤ੍ਰੇਹ, ਆਦ ਕਾਰਨਾਂ ਕਰ ਕੇ ਇਸ ਰਸਤੇ ਜਾਂਦੇ ਆਪੋ ਆਪਣੀ ਵਾਰ ਮੌਤ ਦਾ ਸ਼ਿਕਾਰ ਬਣਦੇ ਰਹੇ, ਇਹਨਾਂ ਵਿਚ ਕੁਝ ਤਾਂ ਵਡੀਆਂ ਵਡੀਆਂ ਅਤੇ ਘੋਰੀਆਂ ਹਨ ਅਤੇ ਬਾਕੀ ਛੋਟੀਆਂ ਛੋਟੀਆਂ। ਛੋਟੀਆਂ ਹਡੀਆਂ ਮਨੁੱਖਾਂ ਦੀਆਂ ਹਨ, ਅਤੇ ਇਸ ਪਹੇ ਦੇ ਦੋਵੰਨੀ ਪੂਰੇ ਪੰਦਰਾਂ ਸੋ ਮੀਲ ਤੋੜੀ ਇਹੋ ਭਿਆਨਕ ਨਜ਼ਾਰਾ ਵਿਛਿਆ ਪਿਆ ਹੈ।

ਏਸੇ ਰਾਹ ਉਤੇ ਚਾਰ ਮਈ ਸੰਨ ੧੮੪੭ ਈਸਵੀ ਵਾਲੇ ਰਿਟੇ ਚਮਕਦੇ ਦਿਨ ਇਕ ਮੁਸਾਫ਼ਰ ਆਪਣਾ ਪੈਂਡਾ ਕਰ ਰਿਹਾ ਨਜ਼ਰ ਪੈਂਦਾ ਹੈ, ਉਹਦੀ ਲੰਮ ਸਲੰਮੀ, ਪਰ ਮੈਲੀ ਸ਼ਕਲ ਸੂਰਤੋਂ ਤਾਂ ਇੰਜ ਜਾਪਦਾ ਹੈ ਜਿਵੇਂ ਉਹ ਸ਼ਾਇਦ ਏਸੇ ਅਸਗਾਹ ਰੇਤੜ ਦਾ ਹੀ ਕੋਈ ਪੁਰਾਣਾ ਵਸਨੀਕ ਹੈ। ਉਹਦੀ ਉਮਰ ਚਾਲੀ ਅਤੇ ਸੱਠ ਵਰ੍ਹੇ ਦੇ ਵਿਚਕਾਰ ਦੀ ਸੀ, ਪਰ ਇਹ ਅੰਦਾਜ਼ਾ ਲਗਾਣਾ ਬੜਾ ਕਠਨ ਸੀ ਕਿ ਉਹ ਚਾਲੀਆਂ ਦਾ ਸੀ ਜਾਂ ਸੱਠਾਂ ਦਾ।

ਉਹਦਾ ਚਿਹਰਾ ਅਤਿ ਦਾ ਹੀ ਉਤਰਿਆ ਹੋਇਆ ਸੀ ਅਤੇ ਉਹਦੀਆਂ ਖਾਖਾਂ ਅੰਦਰ ਵੜੀਆਂ ਹੋਈਆਂ ਸਨ। ਉਹਦੇ ਸਿਰ ਅਤੇ ਦਾੜ੍ਹੀ ਦੇ ਲੰਮੇ ਭੂਰੇ ਵਾਲ ਕਾਲਿਓਂ ਕਰੜਬਰੜੇ ਹੋ ਚੁਕੇ ਹੋਏ ਸਨ। ਉਹਦੀਆਂ ਅੱਖੀਆਂ ਉਹਦੇ ਮੱਥੇ ਦੇ ਵਿੱਚ ਜਾ ਵੜੀਆਂ ਸਨ ਅਤੇ ਉਹਦੇ ਬੰਦੂਕ ਵਾਲੇ ਹਥ ਦੀਆਂ ਉਭਰੀਆਂ ਨਾੜਾਂ ਦੇ ਵਿਚਕਾਰ ਦਾ ਮਾਸ ਸੂਕ ਗਿਆ ਜਾਪਦਾ ਸੀ। ਉਹਦਾ ਲੰਮਾ ਝੰਮਾ ਦੂਹਰੇ ਬੰਦ ਦਾ ਸਰੀਰ ਭਾਵੇਂ ਉਹਦੀ ਜਵਾਨ ਉਮਰਾ ਵਿਚ ਉਹਦੇ ਬਲਵਾਨ ਹੋਣ ਦਾ ਪ੍ਰਤੱਖ ਸਬੂਤ ਸੀ, ਪਰ ਹੁਣ ਤਾਂ ਆਪਣੀ ਉਮਰੋਂ ਪਹਿਲ੍ਹਾਂ ਹੀ ਸਠਿਆ ਗਿਆ ਹੋਇਆ ਇਹ ਥਕਿਆ ਟੁਟਿਆ ਬੁੱਢਾ ਮੁਸਾਫ਼ਿਰ ਭਖ ਅਤੇ ਪਿਆਸ ਦੇ ਕਾਰਣ ਆਪਣੇ ਅਖ਼ੀਰੀ ਦਮਾਂ ਤੇ ਜਾਪਦਾ ਸੀ।

ਥਕੇਵੇਂ ਨਾਲ ਚੂਰ ਹੋਇਆ ਹੋਇਆ ਇਹ ਮੁਸਾਫ਼ਿਰ ਸਾਡੇ ਵੇਖਦੇ ਵੇਖਦੇ ਏਸ ਵੇਲੇ ਇਕ ਨਿਕੀ ਜਿਹੀ ਚਟਾਨ ਉਤੇ ਚੜ੍ਹ ਕੇ ਪਾਣੀ ਲੱਭਣ ਦੇ ਆਹਰ ਵਿੱਚ ਲਗਾ ਪਿਆ। ਉਹਨੇ ਆਪਣੇ ਸਾਹਮਣੇ ਵਲ ਨਜ਼ਰ ਦੁੜਾਈ, ਪਰ ਮੀਲਾਂ ਵਿਚ ਉਹਨੂੰ ਕੋਈ ਸਾਵਲ ਨਜ਼ਰ ਨਾ ਪਈ, ਉਹਨੇ ਚੜ੍ਹਦੇ ਵਲ ਡਿੱਠਾ, ਉਹਨੇ ਲਹਿੰਦੇ ਵਲ ਨਜ਼ਰ ਮਾਰੀ, ਉਹਨੇ ਉੱਤਰ ਦੀ ਨੁਕਰੇ ਅੱਖਾਂ ਭਵਾਈਆਂ ਅਤੇ ਉਹਨੇ ਦੱਖਣ ਦੀ ਡੂੰਘਾਈ ਵਲ ਵੀ ਵੇਖਿਆ, ਪਰ ਰੱਬ ਦੀ ਉਸ ਬੇ-ਓੜਕ ਧਰਤੀ ਵਿਚ ਉਹਨੂੰ ਪਾਣੀ ਦੀ ਇਕ ਤਿਪ ਵੀ ਨਜ਼ਰ ਨਾ ਪਈ ਅਤੇ ਛੇਕੜ ਨੂੰ ਬੇ-ਆਸ ਹੋ ਕੇ ਉਹ ਉਸ ਚਟਾਨ ਉਤੇ ਪਈ ਪੱਥਰ ਦੀ ਇਕ ਸਿਲਾ ਉਤੇ ਬੈਠ ਗਿਆ।

ਪਰ ਬੈਠਣ ਤੋਂ ਪਹਿਲੋਂ ਜਿਥੇ ਉਹਨੇ ਆਪਣੇ ਹਥੋਂ ਆਪਣੀ ਬੰਦੂਕ ਸੁਟ ਪਾਈ, ਉਥੇ ਉਹਨੇ ਭੂਰੇ ਕੰਬਲ ਵਿਚ ਬੱਧਾ ਆਪਣਾ ਕੁਝ ਸਮਾਨ ਵੀ, ਜਿਹੜਾ ਉਹਦੇ ਸੱਜੇ ਮੋਢਿਓਂ ਉਹਦੀ ਪਿੱਠ

ਪਿੱਛੇ ਲਟਕ ਰਿਹਾ ਸੀ, ਧਰਤੀ ਉੱਤੇ ਟਿਕਾ ਦਿਤਾ। ਭਾਵੇਂ ਉਹਨੇ ਸਾਮਾਨ ਦਾ ਬੁਚਕਾ ਧਰਤੀ ਉੱਤੇ ਰਖਣ ਵਿੱਚ ਬੜੀ ਹੀ ਸਾਂਭ ਤੋਂ ਕੰਮ ਲਿਆ। ਫੇਰ ਵੀ ਰਤਾ ਭਾਰੀ ਹੋਣ ਦੇ ਕਾਰਣ ਉਹ ਉਹਨੂੰ ਪੂਰੀ ਤਰ੍ਹਾਂ ਨਾ ਸੰਭਾਲ ਸਕਿਆ ਅਤੇ ਉਹ ਬੁਚਕਾ ਉਹਦੀ ਸਾਰੀ ਕੋਸ਼ਿਸ਼ ਦੇ ਬਾਵਜੂਦ ਵੀ ਧਰਤੀ ਨਾਲ ਰਤਾ ਜ਼ੋਰ ਦਾ ਹੀ ਪਟਾਕਿਆ ਗਿਆ। ਬੁਚਕੇ ਦਾ ਧਰਤੀ ਨਾਲ ਇੰਜ ਲਗਣਾ ਹੀ ਸੀ ਕਿ ਉਸ ਵਿਚੋਂ ਕਿਸੇ ਨਿਆਣੇ ਦੇ ਰੋਣ ਦੀ ਅਵਾਜ਼ ਕੰਨੀ ਪਈ ਅਤੇ ਪਲ ਕੁ ਮਗਰੋਂ ਹੀ ਇਕ ਛੋਟੇ ਜਿਹੇ ਬਾਲ ਨੇ ਆਪਣਾ ਛੋਟਾ ਜਿਹਾ ਸੁੰਦਰ ਮੁਖੜਾ ਬਾਹਰ ਕਢ ਕੇ ਪੁਛ ਕੀਤੀ, "ਮੈਨੂੰ ਕਿਸ ਮਾਰਿਆ ਏ ?"

"ਕਿਉਂ ਬਹੁਤ ਸੱਟ ਲਗੀ ਊ ? ਉਸ ਮੁਸਾਫ਼ਿਰ ਨੇ ਉਸ ਬੱਚੇ ਨੂੰ ਬੜੇ ਪਿਆਰ ਨਾਲ ਪੁੱਛਿਆ, "ਵੇਖ ਨਾ, ਮੈਂ ਜਾਣ ਕੇ ਤਾਂ ਨਹੀਂ ਨਾ ਮਾਰਿਆ।"

ਇਹ ਕਹਿ ਕੇ ਉਹਨੇ ਕੰਬਲ ਦੀ ਗੰਢ ਖੋਲ੍ਹੀ ਅਤੇ ਉਸ ਵਿਚੋਂ ਕੋਈ ਛੇ ਕ ਵਰ੍ਹਿਆਂ ਦੀ ਇਕ ਸਜੀ ਸਜਾਈ ਕੁੜੀ ਕਢ ਕੇ ਉਹਨੇ ਆਪਣੇ ਪੱਟਾਂ ਵਿੱਚ ਪਾ ਲਈ। ਉਸ ਕੁੜੀ ਦੇ ਮੂੰਹ ਦਾ ਰੰਗ ਸਫ਼ਰ ਦੀ ਤਕਲੀਫ ਕਾਰਨ ਭਾਵੇਂ ਪੀਲਾ ਪੈ ਗਿਆ ਹੋਇਆ ਸੀ ਤਾਂ ਵੀ ਉਹਦੀਆਂ ਮੋਟੀਆਂ ਮੋਟੀਆਂ ਸਡੌਲ ਲਤਾਂ ਬਾਹਵਾਂ ਤੋਂ ਜਾਪਦਾ ਸੀ ਕਿ ਉਹਨੂੰ ਉਸ ਮੁਸਾਫ਼ਿਰ ਦੀ ਹਰੇਕ ਸਾਂਭ ਸੋਚ ਪ੍ਰਾਪਤ ਸੀ।

"ਹੁਣ ਤਾਂ ਸੱਟ ਦਰਦ ਨਹੀਂ ਨਾ ਕਰਦੀ ? ਬੱਚੀ"

"ਕਰਦੀ ਏ," ਕੁੜੀ ਨੇ ਆਪਣੇ ਛੋਟੇ ਛੋਟੇ ਸੁਨਹਿਰੀ ਵਾਲਾਂ ਵਿਚ ਹੱਥ ਫੇਰਦਿਆਂ ਹੋਇਆਂ ਆਪਣੇ ਸਿਰ ਦੇ ਪਿਛਲੇ ਪਾਸੇ ਉਤੇ ਹੱਥ ਰਖ ਕੇ ਕਿਹਾ, "ਤੁਸੀਂ ਇਹਨੂੰ ਚੁੰਮ ਲਵੋ ਅਤੇ ਇਹ ਹੁਣੇ ਹੀ ਵੱਲ ਹੋ ਜਾਵੇਗੀ, ਮਾਂ ਜੀ ਵੀ ਇੰਜੇ ਕਰਿਆ ਕਰਦੇ ਸਨ, ਪਰ ਮੇਰੇ ਮਾਂ ਜੀ ਕਿਥੇ ਹਨ ?"

"ਤੇਰੇ ਮਾਂ ਜੀ ਤਾਂ ਤੁਰ ਗਏ ਹਨ, ਅਤੇ ਮੇਰਾ ਖ਼ਿਆਲ ਹੈ ਕਿ ਉਹ ਤੈਨੂੰ ਝਬਦੇ ਹੀ ਆਪਣੇ ਕੋਲ ਸਦ ਲੈਣ ਵਾਲੇ ਹਨ।"

"ਤੁਰ ਗਏ ਨੇ, ਲਓ ਜੀ, ਤੁਰਨ ਵੇਲੇ ਫ਼ਤਹ ਵੀ ਬੁਲਾ ਕੇ ਨਹੀਂ ਗਏ, ਅਤੇ ਉਹਨਾਂ ਨੂੰ ਗਿਆਂ ਨੂੰ ਵੀ ਤਾਂ ਅਜ ਤੀਜਾ ਦਿਨ ਹੋਣ ਲਗਾ ਏ।"

"ਖ਼ੈਰ ਤੂੰ ਹੁਣ ਬਹੁਤਾ ਨਾ ਬੋਲ, ਪਰ ਕੀ ਤੈਨੂੰ ਚੇਤਾ ਏ, ਅਸੀਂ ਪਿਛਲਾ ਦਰਿਆ ਕਦੋਂ ਲੰਘੇ ਸਾਂ?"

"ਹਾਂ, ਚੇਤਾ ਹੈ।"

"ਉਹ ਦਰਿਆ ਲੰਘ ਕੇ ਅਤੇ ਥੋੜ੍ਹਾ ਜਿਤਨਾ ਹੋਰ ਸਫ਼ਰ ਕਰ ਕੇ ਮੇਰਾ ਖ਼ਿਆਲ ਸੀ ਜੋ ਅਸੀਂ ਦੂਜੇ ਦਰਿਆ ਦੇ ਕੋਲ ਕੋਲ ਅਪੜ ਜਾਵਾਂਗੇ, ਪਰ ਜਾਪਦਾ ਹੈ ਮੈਂ ਕੁਰਾਹੇ ਪੈ ਗਿਆ ਹਾਂ, ਅਤੇ ਹੁਣ ਸਾਡੇ ਪੀਣ ਦਾ ਪਾਣੀ ਵੀ ਮੁਕ ਗਿਆ ਹੈ।"

"ਤੁਸੀਂ ਤਾਂ ਜਾਣੋ ਨ੍ਹਾਤੇ ਵੀ ਨਹੀਂ" ਕੁੜੀ ਨੇ ਉਹਦੇ ਮੈਲੇ ਮੂੰਹ ਵਲ ਵੇਖ ਕੇ ਕਿਹਾ।

"ਨਹਾਣਾ ਤਾਂ ਇਕ ਬੰਨੇ, ਮੈਂ ਤਾਂ ਪਿਆਸ ਨਾਲ ਵੀ ਬੇਹਾਲ ਹਾਂ, ਅਤੇ ਏਸੇ ਪਿਆਸ ਨਾਲ ਪਹਿਲੇ ਤਾਂ ਥੇਂਡਰ ਮੋਇਆ, ਫੇਰ ਪੀਟ, ਉਸ ਤੋਂ ਮਗਰੋਂ ਗਰੈਗਰ ਫੇਰ ਹੋਮਜ਼ ਅਤੇ ਮਗਰੋਂ – ਹਾਂ, ਸਭ ਤੋਂ ਮਗਰੋਂ ਤੇਰੀ ਆਪਣੀ ਪਿਆਰੀ ਅੰਮੀ ਜੀ।"

"ਤਾਂ ਅੰਮੀ ਜੀ ਵੀ ਮਰ ਗਏ ਹਨ?" ਅਤੇ ਇਹ ਕਹਿੰਦੇ ਹੀ ਕੁੜੀ ਫੁਟ ਫੁਟ ਰੋ ਪਈ।

"ਹਾਂ, ਹੁਣ ਤਾਂ ਕੇਵਲ ਮੈਂ ਅਤੇ ਤੂੰ ਹੀ ਬਾਕੀ ਰਹਿ ਗਏ ਹਾਂ, ਮੇਰਾ ਵਿਸ਼ਵਾਸ ਸੀ ਜੋ ਰੇਤੜ ਦੀ ਏਸ ਸਿੰਮਤ ਮੈਨੂੰ ਕਿਤੇ ਨ ਕਿਤੇ ਪਾਣੀ ਮਿਲ ਜਾਵੇਗਾ, ਪਰ ਜਾਪਦਾ ਹੈ, ਲੇਖਾਂ ਨੂੰ ਇਹ ਗਲ ਮਨਜ਼ੂਰ ਨਹੀਂ ਸੀ, ਹੁਣ ਤਾਂ ਸਚ ਪੁਛਣੀਏਂ, ਸਾਡੇ ਲਈ ਬਚਾਓ

ਦੀ ਕੋਈ ਸੂਰਤ ਨਜ਼ਰ ਨਹੀਂ ਆਉਂਦੀ।

"ਤਾਂ ਤੁਹਾਡਾ ਖ਼ਿਆਲ ਹੈ, ਅਸੀ ਵੀ ਹੁਣ ਮਰ ਜਾਵਾਂਗੇ ?" ਕੁੜੀ ਨੇ ਆਪਣੀ ਰੋਣੀ ਬੰਦ ਕਰਦਿਆਂ ਹੋਇਆਂ ਕਿਹਾ।

"ਹਾਂ ਖ਼ਿਆਲ ਤਾ ਈਹੋ ਹੈ।"

"ਤਾਂ ਫਿਰ ਇਹ ਗਲ ਤੁਸੀਂ ਮੈਨੂੰ ਪਾਹਲੇ ਹੀ ਕਿਉਂ ਨਾ ਦਸ ਦਿਤੀ, ਤੁਸੀ ਤਾਂ ਮੈਨੂੰ ਡਰਾ ਈ ਛਡਿਆ ਸੀ, ਮਰ ਕੇ ਤਾਂ ਅਸੀਂ ਆਪਣੀ ਅੰਮੀ ਜੀ ਕੋਲ ਪਹੁੰਚ ਜਾਵਾਂਗੇ, ਹੈ ਨਾਂ ਜੀ ?"

"ਹਾਂ ਜੀ, ਜ਼ਰੂਰ।"

"ਤਾਂ ਫਿਰ ਮੈਂ ਆਪਣੀ ਅੰਮੀ ਜੀ ਨੂੰ ਦਸਾਂਗੀ ਕਿ ਤੁਸੀ ਕਿਤਨੇ ਚੰਗੇ ਹੋ, ਨਾਲੇ ਅੰਮੀ ਜੀ ਸਾਡੇ ਲਈ ਬਹਿਸ਼ਤਾਂ ਵਿਚ ਰੋਟੀ ਵੀ ਤਿਆਰ ਕਰ ਰਖਣਗੇ, ਪਰ ਅਸੀ ਅੰਮੀ ਜੀ ਨੂੰ ਕਦੋਂ ਕੁ ਤੋੜੀ ਮਿਲ ਲਾਂਗੇ ?"

"ਬਸ ਰਤਾ ਕੁ ਨੂੰ ਹੋਰ।"

ਆਦਮੀ ਦੀਆਂ ਅਖੀਆਂ ਏਸ ਵੇਲੇ ਉਤਰੀ ਪਾਸੇ ਵਲ ਲਗ ਗਈਆਂ ਅਤੇ ਦੂਰ ਉਫ਼ਕ ਤੇ ਉਹਨੂੰ ਤਿੰਨ ਟਿਮਕਣੇ ਜਿਹੇ ਨਜ਼ਰ ਆਏ। ਮਿੰਟਾਂ ਵਿਚ ਹੀ ਉਹ ਟਿਮਕਣੇ ਵਧ ਕੇ ਵਡੇ ਵਡੇ ਹੋ ਗਏ, ਪਲ ਕੁ ਮਗਰੋਂ ਉਹਨਾਂ ਦੀ ਅਸਲੀਅਤ ਉਘੜ ਆਈ – ਉਹ ਭੂਰੇ ਰੰਗ ਦੇ ਵਡੇ ਵਡੇ ਤਿੰਨ ਜੰਗਲੀ ਗਿਲਜ਼ ਸਨ ਅਤੇ ਇਹਨਾਂ ਦੋਹਾਂ ਮਰਨਊ ਜਿੰਦੜੀਆਂ ਦੇ ਸਿਰਾਂ ਉਪਰ ਦੋ ਚਾਰ ਚੱਕਰ ਕਟ ਕੇ ਉਹ ਨਾਲ ਦੇ ਪੱਥਰਾਂ ਉਤੇ ਬੈਠ ਕੇ ਉਹਨਾਂ ਦੀ ਮੌਤ ਦੀ ਉਡੀਕ ਕਰਨ ਲਗ ਪਏ।

"ਕੇਡੀਆਂ ਕੇਡੀਆਂ ਇਲਾਂ !" ਅਤੇ ਕੁੜੀ ਨੇ ਤਾੜੀ ਮਾਰ ਕੇ ਉਹਨਾਂ ਮਨਹੂਸ ਜਾਨਵਰਾਂ ਨੂੰ ਉਥੋਂ ਉਠਾਉਣ ਦੀ ਕੋਸ਼ਸ਼ ਕੀਤੀ, "ਪਰ ਇਹ ਤਾਂ ਦਸੋ", ਕੁੜੀ ਨੇ ਉਸ ਮੁਸਾਫ਼ਰ ਵਲ

ਮੂੰਹ ਕਰਦਿਆਂ ਉਹਦੇ ਕੋਲੋਂ ਯਕਲਖਤੇ ਹੀ ਪੁਛਿਆ, "ਕੀ ਇਹ ਧਰਤੀ ਵੀ ਰੱਬ ਦੀ ਹੀ ਬਣਾਈ ਹੋਈ ਹੈ ?"

"ਆਹੋ ਬੱਚੀ ਜੀ"

"ਨਹੀਂ ਜੀ, ਰੱਬ ਨੇ ਤਾਂ ਮਿਸੂਰੀ ਅਤੇ ਇਲੀਨਾਇਸ ਜਿਹੀਆਂ ਥਾਵਾਂ ਬਣਾਈਆਂ ਹਨ। ਇਹ ਤਾਂ ਕਿਸੇ ਹੋਰ ਦੀ ਹੀ ਕਾਰੀਗਰੀ ਹੈ। ਜੇ ਇਹ ਧਰਤੀ ਵੀ ਰੱਬ ਦੀ ਹੀ ਬਣਾਈ ਹੋਈ ਹੁੰਦੀ ਤਾਂ ਉਹ ਇਹਦੇ ਵਿਚ ਦਰਖਤ ਲਾਣੇ ਅਤੇ ਇਹਨੂੰ ਪਾਣੀ ਦੇਣਾ ਕਦੇ ਨਾ ਭੁਲਦਾ।"

"ਆਓ ਬੱਚੀ ਜੀ ਰੱਬ ਅਗੇ ਅਰਦਾਸ ਕਰ ਲਈਏ" ਆਦਮੀ ਨੇ ਕਿਹਾ।

"ਅਜੇ ਕਿਹੜੀ ਰਾਤ ਪਈ ਏ।"

"ਨਹੀਂ ਬੱਚੀ ਜੀ, ਅਜਿਹੀ ਹਾਲਤ ਵਿਚ ਰਾਤ ਦਿਨ ਦਾ ਕੋਈ ਨਿਖੇੜਾ ਨਹੀਂ ਹੋਇਆ ਕਰਦਾ। ਰੱਬ ਨੂੰ ਤਾਂ ਹਰ ਵੇਲੇ ਦੀ ਅਰਦਾਸ ਮਨਜ਼ੂਰ ਹੈ।"

"ਚੰਗਾ ਫਿਰ"

"ਪਰ ਮੈਨੂੰ ਤਾਂ ਅਰਦਾਸ ਚੇਤੇ ਨਹੀਂ ਰਹੀ, ਵਰ੍ਹੇ ਬੀਤ ਗਏ ਹਨ ਅਤੇ ਮੈਂ ਕਦੇ ਅਰਦਾਸ ਨਹੀਂ ਕੀਤੀ। ਤੂੰ ਅਰਦਾਸ ਕਰ ਅਤੇ ਮੈਂ ਤੇਰੇ ਨਾਲ ਨਾਲ ਕਰਾਂਗਾ।"

"ਚੰਗਾ"

ਇਹ ਕਹਿ ਕੇ ਉਸ ਆਦਮੀ ਨੇ ਪੱਥਰ ਉਤੇ ਕਪੜਾ ਵਿਛਾ ਲਿਆ ਅਤੇ ਦੋਵੇਂ ਜਣੇ ਹੱਥ ਜੋੜ ਕੇ ਗੋਡਿਆਂ ਭਾਰ ਹੋ ਗਏ। ਦੋਹਾਂ ਨੇ ਆਪਣੇ ਵਿਆਕੁਲ ਚਿਹਰੇ ਸੁੱਕੇ ਅੰਬਰ ਵਲ ਚੁਕੇ ਅਤੇ ਅਰਦਾਸ ਕੀਤੀ ਅਤੇ ਫੇਰ ਉਹ ਇਕ ਵਡੇ ਸਾਰੇ ਪੱਥਰ ਦੀ ਛਾਵੇਂ ਹੋ ਬੈਠੇ। ਕੁੜੀ ਤਾਂ ਕੋਈ ਪੰਦਰਾਂ ਕੁ ਮਿੰਟ ਮਗਰੋਂ ਸੌਂ ਗਈ, ਪਰ

ਆਦਮੀ ਦੀਆਂ ਚੌੜੀਆਂ ਅੱਖਾਂ ਰੇਤੜ ਨੂੰ ਲਗਾਤਾਰ ਗਾਂਹਦੀਆਂ ਰਹੀਆਂ, ਪਰ ਕਿਤਨਾ ਕੁ ਚਿਰ ! ਦਸ ਕੁ ਮਿੰਟਾਂ ਮਗਰੋਂ ਉਹਦੀਆਂ ਅੱਖੀਆਂ ਵੀ ਬੋਝਲ ਹੋ ਗਈਆਂ । ਉਹ ਕੋਈ ਤਿੰਨ ਰਾਤਾਂ ਦਾ ਉਣੀਂਦਾ ਅਤੇ ਲੰਮੇ ਪੈਂਡੇ ਦੀ ਥਕਾਵਟ ਨਾਲ ਚੂਰ ਸੀ। ਉਹਨੂੰ ਊਂਘ ਆ ਗਈ ਅਤੇ ਹੌਲੀ ਹੌਲੀ ਉਹਦਾ ਸਿਰ ਵੀ ਨੀਵਾਂ ਹੁੰਦਾ ਗਿਆ, ਇਥੋਂ ਤਕ ਕਿ ਦੋ ਕੁ ਮਿੰਟਾਂ ਮਗਰੋਂ ਉਹ ਵੀ ਕੁੜੀ ਦੇ ਨਾਲ ਹੀ ਨਿੱਸਲ ਹੋ ਕੇ ਘੂਕ ਸੌਂ ਗਿਆ ।

ਜੇ ਉਹ ਮੁਸਾਫਿਰ ਕੇਵਲ ਅੱਧੇ ਕੁ ਘੰਟੇ ਲਈ ਹੋਰ ਜਾਗਦਾ ਰਹਿੰਦਾ ਤਾਂ ਉਹਨੇ ਇਕ ਬੜਾ ਹੀ ਅਜੀਬ ਨਜ਼ਾਰਾ ਵੇਖਣਾ ਸੀ। ਉਸ ਵੇਲੇ ਉਸ ਅਸਗਾਹ ਰੇਤੜ ਦੇ ਦੂਰ ਪਾਰ ਪਰੇਰੇ ਸਿਰੇ ਤੇ ਕੁਝ ਧੂੜ ਜਿਹੀ ਉਠੀ ਅਤੇ ਵੇਖਦਿਆਂ ਵੇਖਦਿਆਂ ਹੀ ਉਹਦਾ ਅਕਾਰ ਪੱਸਰ ਗਿਆ। ਧੂੜ ਦੇ ਬੱਦਲ ਬਣ ਕੇ ਹਵਾ ਵਿੱਚ ਜਾ ਲੱਗੇ ਅਤੇ ਇਉਂ ਪ੍ਰਤੀਤ ਹੋਣ ਲਗ ਪਿਆ ਜਿਵੇਂ ਕੋਈ ਵਡੀ ਤਕੜੀ ਫੌਜ ਮਾਰਚ ਕਰਦੀ ਹੋਈ ਆ ਰਹੀ ਸੀ । ਜਿਵੇਂ ਜਿਵੇਂ ਉਹ ਧੂੜ ਨੇੜੇ ਆਉਂਦੀ ਗਈ ਤਿਵੇਂ ਤਿਵੇਂ ਹੀ ਉਹਦੀ ਅਸਲੀਅਤ ਜ਼ਾਹਿਰ ਹੁੰਦੀ ਗਈ, ਇਹ ਕੋਈ ਇਕ ਵਡਾ ਭਾਰੀ ਕਾਫ਼ਲਾ ਸੀ, ਜਿਥੋਂ ਤੋੜੀ ਵੀ ਨਜ਼ਰ ਕੰਮ ਕਰਦੀ ਸੀ, ਆਦਮੀਆਂ, ਇਸਤ੍ਰੀਆਂ, ਬਚਿਆਂ,ਘੋੜਿਆਂ, ਖੱਚਰਾਂ ਅਤੇ ਛਕੜਿਆਂ ਦਾ ਇਕ ਤਾਂਤਾ ਹੀ ਬੱਝਾ ਹੋਇਆ ਜਾਪਦਾ ਸੀ, ਇਹਨਾਂ ਵਿਚ ਹਜ਼ਾਰਾਂ ਹੀ ਆਦਮੀ ਇਸ-ਤ੍ਰੀਆਂ ਘੋੜ-ਸਵਾਰ ਸਨ ਅਤੇ ਹਜ਼ਾਰਾਂ ਹੀ ਆਪਣਾ ਆਪਣਾ ਮਾਲ ਅਸਬਾਬ ਗੱਡੀਆਂ ਵਿਚ ਲੱਦੀ ਪੈਦਲ ਆ ਰਹੇ ਸਨ, ਖ਼ੂਬ ਖਪ ਮਚੀ ਹੋਈ ਸੀ, ਪਰ ਉਹ ਮੁਸਾਫ਼ਰ ਅਤੇ ਉਸ ਦੇ ਨਾਲ ਹੀ ਉਹ ਕੁੜੀ ਕੁਝ ਅਜਿਹੇ ਘੂਕ ਸੌਂ ਰਹੇ ਸਨ ਜੋ ਉਹਨਾਂ ਨੂੰ ਏਸ ਅਜੀਬ ਕਾਫ਼ਲੇ ਦੀ ਆਮਦ ਦੀ ਕੋਈ ਖ਼ਬਰ ਸਾਰ ਨਾ ਲਗੀ ।

ਏਸ ਕਾਫ਼ਲੇ ਦੇ ਅਗੇ ਅਗੇ ਵੀਹ ਕੁ ਹਥਿਆਰ-ਬੰਦ ਘੋੜ ਸਵਾਰ ਆ ਰਹੇ ਸਨ ਅਤੇ ਜਦੋਂ ਉਹ ਏਸ ਚਟਾਨ ਦੇ ਮੁਢ ਵਿੱਚ ਪਹੁੰਚੇ ਤਾਂ ਉਹਨਾਂ ਦੇ ਵਿਚਕਾਰ ਹੇਠ ਲਿਖੀ ਗਲ ਬਾਤ ਹੋਈ:–

"ਖੂਹ ਤਾਂ ਮੇਰੀ ਜਾਚੇ ਸਾਡੇ ਸੱਜੇ ਪਾਸੇ ਰਹਿ ਗਏ ਹਨ, ਮੇਰੇ ਭਰਾਵੋ," ਉਹਨਾਂ ਘੋੜ ਸਵਾਰਾਂ ਵਿੱਚੋਂ ਇਕ ਨੇ ਕਿਹਾ – "ਮੀਰਾ ਬਲੈਂਕੋ ਦੇ ਸੱਜੇ ਪਾਸੇ ! – ਏਸ ਹਿਸਾਬ ਤਾਂ ਅਸੀਂ ਰਾਇਓ ਗਰੈਂਡੇ ਪੁਜ ਜਾਂ ਗੇ" – ਇਕ ਹੋਰ ਨੇ ਕਿਹਾ – "ਤੁਸੀਂ ਪਾਣੀ ਦਾ ਤੌਖਲਾ ਕਿਉਂ ਕਰਦੇ ਹੋ," ਤੀਜੇ ਨੇ ਕਿਹਾ, "ਜਿਸ ਪ੍ਰਮੇਸ਼ਰ ਨੇ ਉਹਨੂੰ ਸੁੱਕੇ ਪੱਥਰਾਂ ਵਿਚੋਂ ਦੀ ਕਢ ਵਿਖਾਇਆ ਹੈ, ਉਹ ਭਲਾ ਆਪਣੀ ਉਲਾਦ ਨੂੰ ਕਿਵੇਂ ਪਿਆਸਾ ਮਰਨ ਦਏਗਾ – "

"ਆਮੀਨ – ਆਮੀਨ" ਸਭਨਾਂ ਨੇ ਕਿਹਾ।

ਇਤਨਾ ਕੁਝ ਕਹਿ ਉਹ ਪਾਰਟੀ ਉਥੋਂ ਤੁਰਨ ਹੀ ਲਗੀ ਸੀ ਕਿ ਉਹਨਾਂ ਵਿਚੋਂ ਸਭ ਤੋਂ ਛੋਟੇ ਸਵਾਰ ਨੇ ਚਟਾਨ ਦੀ ਚੋਟੀ ਵਲ ਇਸ਼ਾਰਾ ਕਰਕੇ ਆਪਣੇ ਸਾਥੀਆਂ ਦਾ ਧਿਆਨ ਉਧਰ ਦਿਵਾਇਆ। ਹੁਣ ਸਭ ਦੀ ਨਜ਼ਰ ਚਟਾਨ ਦੀ ਚੋਟੀ ਵਲ ਗਈ। ਉਥੇ ਹਲਕੇ ਗੁਲਾਬੀ ਰੰਗ ਦਾ ਇਕ ਕਪੜਾ ਹਵਾ ਵਿਚ ਲਹਿਰਾ ਰਿਹਾ ਸੀ।ਇਹ ਵੇਖ ਕੇ ਸਭੋ ਹੈਰਾਨ ਰਹਿ ਗਏ ਅਤੇ ਉਹਨਾਂ ਦੇ ਮੂੰਹੋਂ ਡਾਕੂਆਂ ਦਾ ਸ਼ਬਦ ਨਿਕਲ ਗਿਆ। ਇਤਨੇ ਨੂੰ ਹੋਰ ਘੋੜ ਸਵਾਰ ਵੀ ਉਥੇ ਪੁਜ ਗਏ।

"ਕੀ ਮੈਨੂੰ ਉਪਰ ਜਾ ਕੇ ਏਸ ਸਾਰੇ ਮੁਆਮਲੇ ਦੀ ਸਹੀ ਤਫ਼ਤੀਸ਼ ਕਰਨ ਦੀ ਇਜਾਜ਼ਤ ਹੈ, ਭਰਾ ਸਟਰੈਂਜਰਸਨ" ਪਾਰਟੀ ਦੇ ਇਕ ਗਭਰੂ ਨੇ ਕਿਹਾ।

"ਮੈਨੂੰ ਵੀ, ਅਤੇ ਮੈਨੂੰ ਵੀ," ਕੋਈ ਦਰਜਨ ਕੁ ਹੋਰ ਗਭਰੂ

ਵੀ ਉਹਦੇ ਨਾਲ ਹੀ ਬੋਲ ਉਠੇ।

"ਚੰਗਾ ਫੇਰ ਤੁਸੀਂ ਆਪਣੇ ਆਪਣੇ ਘੋੜੇ ਏਥੇ ਸਾਡੇ ਕੋਲ ਛਡ ਜਾਉ," ਉਸ ਬਜ਼ੁਰਗ ਨੇ ਕਿਹਾ, "ਪਰ ਰਤਾ ਜਲਦੀ ਹੀ ਮੁੜਨ ਦੀ ਕਰਨਾ।"

ਇਕ ਮਿੰਟ ਵਿਚ ਹੀ ਕੋਈ ਦਰਜਨ ਗਭਰੂ ਆਪਣੇ ਆਪਣੇ ਘੋੜਿਆਂ ਤੋਂ ਹੇਠਾ ਕੁਦ ਪਏ। ਦੂਜੇ ਮਿੰਟ ਹੀ ਹਰਨੋਟਿਆਂ ਦੀ ਫੁਰਤੀ ਨਾਲ ਟਪੋਸੀਆਂ ਮਾਰਦੇ ਉਹ ਪਹਾੜੀ ਉਤੇ ਚੜ੍ਹਦੇ ਨਜ਼ਰ ਆਏ - ਅਤੇ ਵੇਖਦਿਆਂ ਵੇਖਦਿਆਂ ਹੀ ਉਹ ਹਵਾ ਦੀ ਫੁਰਤੀ ਨਾਲ ਚਟਾਨ ਦੀ ਚੋਟੀ ਉਤੇ ਜਾ ਚੜ੍ਹੇ।

ਇਹਨਾਂ ਉਪਰੇ ਆਦਮੀਆਂ ਦੀ ਅਜਿਹੀ ਆਮਦ ਤੇ ਜਦੋਂ ਜੰਗਲੀ ਗਿਲਜਾਂ ਨੇ ਆਪਣੀਆਂ ਆਸਾਂ ਉਤੇ ਪਾਣੀ ਫਿਰਦਾ ਡਿਠਾ ਤਾਂ ਉਹ ਚੀਕਾਂ ਮਾਰਦੀਆਂ ਅਸਮਾਨੀ ਉਡ ਗਈਆਂ ਅਤੇ ਇਸ ਸਾਰੇ ਸ਼ੋਰ ਸ਼ਰਾਬੇ ਵਿੱਚ ਸੌਣ ਵਾਲਿਆਂ ਦੀ ਨੀਂਦ ਵੀ ਉਚਾਟ ਹੋ ਗਈ ਉਹ ਦੋਵੇਂ ਉਠ ਖੜੋਤੇ ਅਤੇ ਉਠ ਕੇ ਅੱਖਾਂ ਮਲਦੇ ਹੈਰਾਣ ਹੋਕੇ ਆਪਣੇ ਅਗੇ ਪਿਛੇ ਵੇਖਣ ਲਗ ਪਏ, ਉਸ ਅਸਗਾਹ ਅਤੇ ਖ਼ੁਸ਼ਕ ਰੇਤੜ ਵਿਚ ਜਿਥੇ ਅਧ ਘੰਟਾ ਪਹਿਲੋਂ ਮੀਲਾਂ ਵਿਚ ਕੋਈ ਹਿਲਦੀ ਜੁਲਦੀ ਚੀਜ਼ ਨਜ਼ਰ ਨਹੀਂ ਸੀ ਪੈਂਦੀ ਉਥੇ ਹੁਣ ਆਦਮੀਆਂ ਇਸਤ੍ਰੀਆਂ ਦਾ ਏਸ ਕਦਰ ਜਮਘਟਾ ਹੋਇਆ ਹੋਇਆ ਸੀ ਜੋ ਉਹਨਾਂ ਦੋਹਾਂ ਨੂੰ ਆਪਣੀਆਂ ਅੱਖੀਆਂ ਉਤੇ ਹੀ ਇਤਬਾਰ ਨਾ ਰਿਹਾ - ਉਹ ਇਸ ਨਜ਼ਾਰੇ ਨੂੰ ਇਕ ਧੋਖਾ ਸਮਝ ਕੇ ਭੌਰ ਭੌਰ ਹੋਏ ਜਿਥੇ ਖੜੋਤੇ ਸਨ ਉਥੇ ਹੀ ਖੜੋਤੇ ਰਹਿ ਗਏ। ਹਥਿਆਰ-ਬੰਦ ਨੌਜੁਆਨਾਂ ਵਿਚੋਂ ਇਕ ਨੇ ਅਗੇ ਵਧ ਕੇ ਕੁੜੀ ਨੂੰ ਮੋਢਿਆਂ ਉਤੇ ਚੁਕ ਲਿਆ ਅਤੇ ਦੋ ਹੋਰਨਾਂ ਨੇ ਕੁੜੀ ਦੇ ਸਾਥੀ ਦਾ ਇਕ ਇਕ ਹਥ ਪਕੜ ਕੇ ਚਟਾਨ ਤੋਂ ਹੇਠਾਂ ਉਤਰਨਾ ਸ਼ੁਰੂ

ਕਰ ਦਿੱਤਾ।

"ਮੇਰਾ ਨਾਂ ਜਾਨ ਫੇਰੀਅਰ ਹੈ।" ਉਸ ਕੁੜੀ ਦੇ ਬੁੱਢੇ ਸਾਥੀ ਨੇ ਆਪ ਹੀ ਕਹਿਣਾ ਸ਼ੁਰੂ ਕਰ ਦਿੱਤਾ, "ਅਤੇ ਇੱਕੀ ਜੀਆਂ ਵਿਚੋਂ ਮੈਂ ਅਤੇ ਆਹ ਛੋਟੀ ਕੁੜੀ ਹੀ ਰਹਿ ਗਏ ਹਾਂ, ਬਾਕੀ ਸਾਰੇ ਹੀ ਪਿਆਸ ਅਤੇ ਭੁਖ ਨਾਲ ਜਾਨਾਂ ਤੋੜ ਗਏ ਹਨ।"

"ਕੀ ਇਹ ਤੇਰੀ ਧੀ ਹੈ" ਇਕ ਨੇ ਪੁੱਛਿਆ।

'ਹੁਣ ਤਾਂ ਮੇਰੀ ਹੀ ਸਮਝੋ" ਉਹਨੇ ਉੱਤਰ ਦਿਤਾ। "ਪਰ ਤੁਸੀਂ ਕੌਣ ਹੋ? ਕਿਤਨੇ ਕੁ ਹੋ? ਅਤੇ ਹੁਣ ਕਿਥੋਂ ਆ ਰਹੇ ਹੋ?"

"ਅਸੀਂ ਕੋਈ ਦਸ ਕੁ ਹਜ਼ਾਰ ਦੇ ਕਰੀਬ ਹਾਂ, ਅਤੇ ਰਬ ਦੇ ਆਪਣੇ ਪੁਤ ਪੋਤਰੇ ਹਾਂ, ਅਸੀਂ ਸੋਨੇ ਦੇ ਪੱਤਰਾਂ ਉਤੇ ਅੰਕਤ ਕੀਤੇ ਰੱਬੀ ਭਾਸ਼ਨ ਦੇ ਮੰਨਣ ਵਾਲੇ ਹਾਂ, ਅਤੇ ਅਸੀਂ ਇਲੀਨਾਇਸ ਰਿਆਸਤ ਦੇ ਨੂਛ ਸ਼ਹਿਰ ਵਿਚੋਂ ਜਾਬਰ ਨਾਸਤਕਾਂ ਦੀਆਂ ਜ਼ਿਆਦ-ਤੀਆਂ ਤੋਂ ਬਚਣ ਲਈ ਕਿਸੇ ਹੋਰ ਥਾਂ ਵੱਸਣ ਲਈ ਜਾ ਰਹੇ ਹਾਂ।"

"ਤਾਂ ਤੁਸੀਂ ਮਰਮਨਜ਼ ਹੋ।"

"ਹਾਂ, ਅਸੀ ਮਰਮਨਜ਼ ਹਾਂ"

"ਫੇਰ ਤੁਸੀ ਹੁਣ ਕਿਥੇ ਜਾ ਰਹੇ ਹੋ?"

"ਜਿਥੇ ਸਾਨੂੰ ਸਾਡਾ ਰਬ ਲੈ ਜਾਏ। ਇਸ ਵੇਲੇ ਅਸੀ ਆਪਣੇ ਸਤਿਗੁਰਾਂ ਦੀ ਅਗਵਾਈ ਅੰਦਰ ਚਲ ਰਹੇ ਹਾਂ, ਅਤੇ ਤੈਨੂੰ ਵੀ ਉਹਨਾਂ ਦੀ ਹਾਜ਼ਰੀ ਭਰਨੀ ਪਵੇਗੀ।"

ਇਸ ਵੇਲੇ ਉਹ ਚਟਾਨ ਦੇ ਹੇਠਾਂ ਉਤਰ ਚੁਕੇ ਸਨ, ਅਤੇ ਉਤਰਦਿਆਂ ਹੀ ਉਹਨਾਂ ਦੇ ਦੁਆਲੇ ਕਿਲਕਿਲੀ ਪਾਂਦੇ ਮੁੰਡਿਆਂ ਅਤੇ ਚੋਬਰਾਂ ਦਾ ਇਕ ਇਕੱਠ ਲਗ ਗਿਆ ਪਰ ਉਹ ਜੁਆਨ ਇਸ ਭੀੜ ਵਿਚੋਂ ਦੀ ਲੰਘਦੇ ਹੋਏ ਆਪਣੇ ਸਤਿਗੁਰਾਂ ਦੀ ਸਵਾਰੀ ਵਲ

ਤੁਰਦੇ ਗਏ – ਅਤੇ ਥੋੜ੍ਹੀ ਕੁ ਦੂਰ ਜਾ ਕੇ ਛੇ ਘੋੜਿਆਂ ਵਾਲੀ ਇਕ ਭਾਰੀ ਅਤੇ ਸਜੀ ਸਜਾਈ ਗੱਡੀ ਦੇ ਅੱਗੇ ਜਾ ਕੇ ਸਨਿਮ੍ਰ ਖੜੇ ਹੋ ਗਏ, ਗੱਡੀ ਦੇ ਅੰਦਰਵਾਰ ਵਡੇ ਸਿਰ ਅਤੇ ਭਰਵੇਂ ਚਿਹਰੇ ਮੁਹਰੇ ਵਾਲਾ ਇਕ ਤੀਹ ਕੁ ਸਾਲ ਦੀ ਉਮਰ ਦਾ ਆਦਮੀ ਬੈਠਾ ਇਕ ਵਡੀ ਸਾਰੀ ਪੁਸਤਕ ਪੜ੍ਹ ਰਿਹਾ ਸੀ, ਅਤੇ ਇਹੋ ਕਾਫ਼ਲੇ ਦਾ ਸਤਿ-ਗੁਰੂ ਸੀ – ਉਹਨਾਂ ਜੁਆਨਾਂ ਤੋਂ ਉਹਨਾਂ ਦੀ ਸਾਰੀ ਵਿਥਾ ਸੁਣ ਕੇ ਸਤਿਗੁਰਾਂ ਨੇ ਉਹਨਾਂ ਮੁਸਾਫ਼ਿਰਾਂ ਨੂੰ ਕਿਹਾ, "ਜੇ ਅਸੀਂ ਤੁਹਾਨੂੰ ਰੋਟੀ ਪਾਣੀ ਅਤੇ ਆਪਣੀ ਰਖਿਆ ਦਈਏ ਤਾਂ ਤੁਹਾਨੂੰ ਸਾਡੀ ਪੂਰੀ ਪੂਰੀ ਈਨ ਮੰਨਣੀ ਪਵੇਗੀ ਤੇ ਤੁਹਾਨੂੰ ਸਾਡਾ ਮਤ ਵੀ ਧਾਰਨ ਕਰਨਾ ਪਵੇਗਾ – ਕੀ ਤੁਹਾਨੂੰ ਇਹ ਸ਼ਰਤਾਂ ਮਨਜ਼ੂਰ ਹਨ ?"

"ਹਾਂ ਜੀ, ਮਨਜ਼ੂਰ ਹਨ।"

"ਤਾਂ ਭਰਾ ਸਟਰੇਂਜਰਸਨ, ਇਹਨੂੰ ਅਤੇ ਇਹਦੀ ਬੱਚੀ ਨੂੰ ਦੁਧ ਪਾਣੀ ਦਿਉ, ਇਹ ਤੁਹਾਡੀ ਨਿਗਰਾਨੀ ਵਿੱਚ ਰਹਿਣਗੇ, ਅਤੇ ਤੁਸੀਂ ਇਹਨਾਂ ਨੂੰ ਆਪਣੀ ਮਜ਼ਹਬੀ ਸਿਖਸ਼ਾ ਦੇਣ ਦੇ ਵੀ ਪੂਰੇ ਪੂਰੇ ਜ਼ੁਮੇ-ਵਾਰ ਹੋ, ਹੁਣ ਕਾਫ਼ਲੇ ਨੂੰ ਚਲਣ ਦਾ ਹੁਕਮ ਦਿਉ, ਅਗੇ ਹੀ ਕਾਫ਼ੀ ਦੇਰ ਹੋ ਗਈ ਹੈ।"

ਇਸ ਹੁਕਮ ਦੀ ਢਿਲ ਹੀ ਸੀ ਜੋ ਗੱਡੀਵਾਨਾਂ ਨੇ ਆਪਣੇ ਲੰਮੇ ਲੰਮੇ ਛੈਂਟੇ ਘਮਕਾਏ ਅਤੇ ਸਾਰੇ ਕਾਫ਼ਲੇ ਦਾ ਕਾਫ਼ਲਾ ਇਕ ਦਮ ਹੀ ਹਿਲ ਪਿਆ।

ਸਟਰੇਂਜਰਸਨ ਉਹਨਾਂ ਦੋਹਾਂ ਨੂੰ ਆਪਣੀ ਗੱਡੀ ਉਤੇ ਲੈ ਗਿਆ ਅਤੇ ਉਹਨਾਂ ਦੋਹਾਂ ਦੇ ਮੂੰਹ ਹਥ ਧੁਆ ਉਹਨਾਂ ਨੂੰ ਬੜੇ ਪ੍ਰੇਮ ਨਾਲ ਰੋਟੀ ਖਵਾਈ, "ਜਦੋਂ ਤੋੜੀ ਅਸੀਂ ਕਿਸੇ ਇਕ ਟਿਕਾਣੇ ਨਹੀਂ ਲਗ ਜਾਂਦੇ ਤੁਹਾਨੂੰ ਚੌਵੀ ਘੰਟੇ ਏਸੇ ਗੱਡੀ ਵਿਚ ਠਹਿਰਣਾ ਪਵੇਗਾ, ਏਥੇ ਤੁਹਾਡੇ ਲਈ ਹਰੇਕ ਕਿਸਮ ਦੇ ਆਰਾਮ ਦਾ ਯੋਗ ਪ੍ਰਬੰਧ

ਕੀਤਾ ਜਾਵੇਗਾ ਪਰ ਚੇਤਾ ਰਵ੍ਹੇ ਕਿ ਹੁਣ ਤੁਸੀਂ ਦੋਵੇਂ ਹੀ ਸਾਡੇ ਮਜ਼ਹਬੀ ਅਸੂਲਾਂ ਦੇ ਧਾਰਨੀ ਹੋ ਗਏ ਹੋ – ਅਤੇ ਏਸੇ ਹੁਕਮ ਦੀ ਅਜ ਸਾਡੇ ਪ੍ਰਮੇਸ਼੍ਵਰ, ਨੇ ਸਾਡੇ ਸਤਿਗੁਰਾਂ ਬਰਿਗਹੈਮ ਯੰਗ ਦੇ ਪਵਿਤ੍ਰ ਮੁਖ ਰਾਹੀਂ ਤੁਹਾਨੂੰ ਫ਼ਰਮਾਇਸ਼ ਕੀਤੀ ਹੈ।"

## ੪

ਮਰਮਨਾਂ ਦੇ ਏਸ ਕਾਫ਼ਲੇ ਦੇ ਦਸ ਹਜ਼ਾਰ ਇਸਤ੍ਰੀ ਆਦਮੀ ਜਾਂ ਆਪਣੇ ਲੰਮੇ ਸਫ਼ਰ ਦੇ ਬੇ-ਅੰਤ ਦੁਖ ਤਸੀਹੇ ਝਾਗ ਕੇ ਅਖ਼ੀਰ ਨੂੰ ਊਟਾ ਦੀਆਂ ਸਰਸਬਜ਼ ਵਾਦੀਆਂ ਦੇ ਦਿਲ ਖਿਚਵੇਂ ਦ੍ਰਿਸ਼ਾਂ ਦੇ ਘੇਰੇ ਵਿਚ ਵਿਚਰੇ ਤਾਂ ਉਨ੍ਹਾਂ ਦੀਆਂ ਅੱਖਾਂ ਤਾਜ਼ੀਆਂ ਹੋ ਗਈਆਂ ਅਤੇ ਉਨ੍ਹਾਂ ਦੇ ਸੁਖਾਲੇ ਦਿਲਾਂ ਨੇ ਆਪਣੇ ਪ੍ਰਮੇਸ਼੍ਵਰ ਦਾ ਬੜਾ ਬੜਾ ਧੰਨਵਾਦ ਕੀਤਾ। ਉਥੋਂ ਦੀ ਠੰਡੀ ਰੁਮਕਦੀ ਪੌਣ ਅਤੇ ਸ੍ਵੱਛ ਜਲਾਂ ਨੇ ਕਾਫ਼ਲੇ ਦੇ ਬੱਚੇ ਬੱਚੇ ਦਾ ਦਿਲ ਮੋਹ ਘਤਿਆ ਅਤੇ ਆਪਣੇ ਸਤਿ-ਗੁਰਾਂ ਦੇ ਹੁਕਮ ਅਨੁਸਾਰ ਹਰੇਕ ਨੇ ਆਪਣਾ ਆਪਣਾ ਮਾਲ ਅਸਬਾਬ ਖੋਲ ਕੇ ਉਥੇ ਹੀ ਡੇਰੇ ਲਾ ਦਿਤੇ।

ਮਰਮਨਾਂ ਦੇ ਸਤਿਗੁਰੂ ਬਰਿਗਹੈਮ ਯੰਗ ਨੇ ਨਵੇਂ ਸ਼ਹਿਰ ਦੀ ਸਾਰੀ ਵਿਉਂਤ ਤਿਆਰ ਕਰਕੇ ਨਕਸ਼ੇ ਬਣਵਾ ਲਏ ਅਤੇ ਹਰ ਇਕ ਮਰਮਨ ਨੂੰ ਉਹਦੀ ਸਮਾਜਕ ਹੈਸੀਅਤ ਦੇ ਅਨੁਸਾਰ ਜ਼ਮੀਨ ਵੰਡ ਦਿਤੀ। ਤਰਖਾਣਾ ਨੇ ਦਰਖਤਾਂ ਦੀ ਕਟਾਈ ਚਿਰਾਈ ਸ਼ੁਰੂ ਕਰ ਦਿਤੀ, ਲੁਹਾਰਾਂ ਅਪਣੀਆਂ ਭਠੀਆਂ ਤਾ ਲਈਆਂ, ਪਥੇਰਿਆਂ ਨੇ ਇਟਾਂ ਪਥ ਪਥ ਕੇ ਭੱਠੇ ਚਿਣ ਦਿਤੇ, ਜ਼ਿਮੀਂਦਾਰਾਂ ਜੰਗਲ ਝਾੜੀਆਂ ਸਾਫ਼ ਕਰਕੇ ਹਲ ਫੇਰ ਦਿਤੇ, ਗਲ ਕੀ ਜੋ ਜੋ ਵੀ ਜਿਸ ਕੰਮ ਦਾ ਜਾਣੂ ਸੀ, ਸਤਿਗੁਰਾਂ ਨੇ ਉਸ ਨੂੰ ਉਹੋ ਕੰਮ ਲਾ ਦਿਤਾ ਅਤੇ ਮਹੀਨਿਆਂ ਵਿਚ ਹੀ ਉਸ ਬੇਅਬਾਦ ਥਾਂ ਵਿਚ ਇਕ ਰਸਦੇ ਵਸਦੇ ਸ਼ਹਿਰ ਦੀਆਂ

ਰੌਣਕਾਂ ਲਗ ਗਈਆਂ।

ਜਾਹਨ ਫੈਰੀਅਰ, ਉਹ ਬੁੱਢਾ ਅਤੇ ਮਰਨਊ ਮੁਸਾਫ਼ਿਰ, ਅਤੇ ਉਸ ਦੀ ਸਾਥਣ ਕੁੜੀ, ਜਿਸ ਨੂੰ ਕਿ ਉਹਨੇ ਆਪਣੀ ਧੀ ਬਣਾ ਲਿਆ ਹੋਇਆ ਸੀ, ਮਰਮਨਾਂ ਦੇ ਨਾਲ ਹੀ ਏਸ ਥਾਂ ਅੱਪੜ ਗਏ ਹਨ, ਰਸਤੇ ਵਿਚ ਦੋ ਚਾਰ ਦਿਨ ਦਾ ਅਰਾਮ ਲੈ ਕੇ ਜਾਹਨ ਫੈਰੀਅਰ ਦੀ ਜਾਨ ਹੁਲਸ ਆਈ ਅਤੇ ਦਿਨਾਂ ਵਿਚ ਉਹਦੀ ਖੁਲ੍ਹੀ ਡੁਲ੍ਹੀ ਗਲ ਬਾਤ, ਉਹਦੀ ਵਾਕਫ਼ੀਅਤ, ਉਹਦੀ ਸ਼ਿਕਾਰ ਵਿਚ ਨਿਪੁੰਨਤਾ ਅਤੇ ਉਹਦੇ ਸਿਧੇ ਸਾਧੇ ਸਾਊ ਸੁਭਾਉ ਨੇ ਉਹਦੇ ਸਾਰੇ ਹੀ ਸਾਥੀਆਂ ਦਾ ਅਜਿਹਾ ਮਨ ਮੋਹ ਲਿਆ ਜੋ ਹਰ ਜ਼ਬਾਨ ਉਤੇ ਉਹਦੀ ਚੰਗਿਆਈ ਦੀ ਚਰਚਾ ਹੋ ਗਈ ਅਤੇ ਜਦੋਂ ਨੂੰ ਉਹ ਕਾਫ਼ਲਾ ਊਟਾ ਦੀਆਂ ਵਾਦੀਆਂ ਵਿਚ ਪੁੱਜਾ ਬੁਢੇ ਫੈਰੀਅਰ ਨੂੰ ਆਪਣੇ ਹਰੇਕ ਹਾਣੀ ਦਾ ਪਿਆਰ, ਅਤੇ ਆਪਣੇ ਕੋਲੋਂ ਛੋਟਿਆਂ ਦਾ ਪੂਰਨ ਸਤਿਕਾਰ ਹਾਸਿਲ ਹੋ ਚੁਕਿਆ ਸੀ, ਅਤੇ ਇਹੋ ਕਾਰਣ ਸੀ ਜੁ ਜਦੋਂ ਨਵੇਂ ਸ਼ਹਿਰ ਦੀ ਜ਼ਮੀਨ ਦੀਆਂ ਵੰਡੀਆਂ ਪਈਆਂ ਤਾਂ ਉਹਦੇ ਹਿੱਸੇ ਵੀ ਉਤਨੀ ਹੀ ਜ਼ਮੀਨ ਆਈ ਜਿਹੜੀ ਕਿ ਸਤਿਗੁਰੂ ਯੰਗ ਅਤੇ ਉਹਦੇ ਚਾਰ ਵਡੇ ਦੋਸਤਾਂ ਸਟਰੇਂਜਰਸਨ, ਕੈਂਮਬਲ, ਜਾਹਨਸਟਨ ਅਤੇ ਡਰੇਬਰ ਤੋਂ ਛੁਟ ਕਿਸੇ ਹੋਰ ਵਡੇ ਤੋਂ ਵਡੇ ਅਹੁਦੇਦਾਰ ਦੇ ਹਿੱਸੇ ਆਈ ਹੋਵੇ।

ਜਾਹਨ ਫੈਰੀਅਰ ਨੇ ਆਪਣੇ ਹਿੱਸੇ ਆਈ ਜ਼ਮੀਨ ਦੇ ਟੁਕੜੇ ਵਿਚ ਸ਼ਤੀਰੀਆਂ ਦਾ ਇਕ ਛੋਟਾ ਜਿਹਾ ਆਰਜ਼ੀ ਘਰ ਛਤ ਕੇ ਜ਼ਮੀਨ ਦੀ ਵਾਹੀ ਕਮਾਈ ਸ਼ੁਰੂ ਕਰ ਦਿਤੀ। ਉਹ ਇਕ ਬੜੀ ਚੇਤੰਨ ਬੁੱਧੀ ਦਾ ਮਾਲਿਕ ਸੀ ਅਤੇ ਉਹਦੇ ਨਿਗਰ ਹਥ ਪੈਰ ਹਮੇਸ਼ ਹੀ ਉਹਦੀਆਂ ਸਕੀਮਾਂ ਦੀ ਸਫਲਤਾ ਲਈ ਹਿਲਦੇ ਜੁਲਦੇ ਰਹਿੰਦੇ, ਕੀ ਦਿਨ ਅਤੇ ਕੀ ਰਾਤ ਉਹ ਹਨੇਰ ਸਵੇਰ ਆਪਣੇ ਵਾਹੀ ਵਟਾਈ ਦੇ ਕੰਮ ਵਿਚ ਹੀ ਮਸ਼ਗੂਲ ਰਹਿੰਦਾ ਅਤੇ ਉਹਦੀ ਏਸ

ਮਿਹਨਤ ਦਾ ਇਹ ਨਤੀਜਾ ਹੋਇਆ ਜੋ ਤਿੰਨ ਸਾਲਾਂ ਦੇ ਥੋੜ੍ਹੇ ਜਿਹੇ ਸਮੇਂ ਅੰਦਰ ਹੀ ਉਹ ਆਪਣੇ ਗੁਆਂਢੀਆਂ ਨਾਲੋਂ ਅਗਾਂਹ ਵਧ ਗਿਆ। ਛੀਆਂ ਸਾਲਾਂ ਵਿਚ ਉਹ ਰਜਦਾ ਪੁਜਦਾ ਹੋ ਗਿਆ, ਨੌਆਂ ਸਾਲਾਂ ਵਿਚ ਉਹ ਅਮੀਰ ਅਖਵਾਉਣ ਲਗ ਪਿਆ ਅਤੇ ਬਾਰ੍ਹਵੇਂ ਵਰ੍ਹੇ ਤਾਂ ਉਹ ਸ਼ਹਿਰ ਦੇ ਅਧੀ ਕੁ ਦਰਜਨ ਚੋਟੀ ਦੇ ਰਈਸਾਂ ਵਿਚੋਂ ਗਿਣਿਆ ਜਾਣ ਲਗ ਪਿਆ। ਉਹਦੀ ਮਿਹਨਤ, ਦਿਆਨਤ-ਦਾਰੀ, ਅਤੇ ਮਿਲਣਸਾਰੀ ਦੀ ਚਰਚਾ ਆਮ ਹੋ ਗਈ ਅਤੇ ਥੋੜ੍ਹੇ ਸਮੇਂ ਵਿਚ ਹੀ ਉਹ ਮਸ਼ਹੂਰ ਹੋ ਗਿਆ।

ਫੈਰੀਅਰ, ਸਤਿਗੁਰਾਂ ਅਤੇ ਉਹਨਾਂ ਦੇ ਚਾਰੇ ਦੋਸਤਾਂ ਦੀਆਂ ਨਜ਼ਰਾਂ ਵਿਚ ਇਕ ਬੜਾ ਧਾਰਮਕ, ਨੇਕ ਅਤੇ ਸਚਾ ਸੁੱਚਾ ਸ਼ਹਿਰੀ ਸੀ, ਪਰ ਉਹਦੀ ਇਕ ਗਲ ਵਲੋਂ ਉਹ ਸਾਰੇ ਹੀ ਉਸ ਤੋਂ ਬੜੇ ਨਾਰਾਜ਼ ਸਨ। ਸਤਿਗੁਰਾਂ ਆਪ ਅਤੇ ਆਪਣੇ ਦੋਸਤਾਂ ਮਿੱਤਰਾਂ ਰਾਹੀਂ ਵੀ ਉਹਨੂੰ ਬਥੇਰਾ ਸਮਝਾਇਆ, ਪਰ ਜਾਹਨ ਫੈਰੀਅਰ ਨੇ ਇਕ ਨਾ ਮੰਨੀ ਅਤੇ ਉਹ ਆਪਣਾ ਵਿਆਹ ਕਰਵਾਣੋਂ ਕਤਈ ਹੀ ਇਨਕਾਰੀ ਰਿਹਾ। ਕਈਆਂ ਦਾ ਖ਼ਿਆਲ ਸੀ ਜੁ ਉਹਦੀ ਏਸ ਜ਼ਿਦ ਦਾ ਕਾਰਣ ਕਿਸੇ ਅਲਬੇਲੀ ਮੁਟਿਆਰ ਦੀ ਉਹ ਮੁਹੱਬਤ ਸੀ ਜਿਦ੍ਹੀ ਤੜਫਣ ਵਿਚ ਕਿ ਉਹ ਵਿਚਾਰੀ ਸਿਸਕ ਸਿਸਕ ਕੇ ਜਾਨ ਤੋੜ ਗਈ ਸੀ। ਕਈ ਸਮਝਦੇ ਸਨ ਜੋ ਉਹ ਇਤਨਾ ਚੀਪੜ ਅਤੇ ਜੋੜੂ ਹੈ ਜੋ ਵਿਆਹ ਉਤੇ ਇਕ ਪਾਈ ਖਰਚਣ ਨੂੰ ਵੀ ਉਹ ਆਪਣੀ ਮੌਤ ਸਮਝਦਾ ਸੀ ਅਤੇ ਕਈਆਂ ਦਾ ਇਹ ਵੀ ਖ਼ਿਆਲ ਸ। ਜੋ ਫੈਰੀਅਰ ਮਰਮਨ ਮਤ ਦਾ ਅਜੇ ਪੂਰਣ ਧਾਰਨੀ ਹੀ ਨਹੀਂ ਹੋਇਆ, ਖੈਰ ਜਿਤਨੇ ਮੂੰਹ ਉਤਨੀਆਂ ਹੀ ਗਲਾਂ ਪਰ ਫੈਰੀਅਰ ਆਪਣੀ ਅੜ ਉਤੇ ਪੱਕਾ ਰਿਹਾ ਅਤੇ ਉਹਨੇ ਵਿਆਹ ਨਾ ਕਰ-ਵਾਉਣਾ ਸੀ ਨਾ ਕਰਵਾਇਆ।

ਲਿਯੂਸੀ ਜਿਥੋਂ ਤੋੜੀ ਵੀ ਹੋ ਸਕਦਾ ਸੀ, ਜਾਹਨ ਫੈਰੀਅਰ ਦੇ ਕੰਮਾਂ ਵਿਚ ਉਹਦਾ ਪੂਰਾ ਪੂਰਾ ਹਥ ਵਟਾਉਂਦੀ ਅਤੇ ਜਦੋਂ ਕੰਮਾਂ ਤੋਂ ਵੇਹਲੀ ਹੋ ਜਾਂਦੀ ਤਾਂ ਘਰ ਦੇ ਦੁਆਲੇ ਹਰੇ ਘਾਹਾਂ ਉਤੇ ਖੇਡਦੀ ਫਿਰਦੀ। ਸੰਨੇ ਸੰਨੇ ਉਹਦੇ ਹਥ ਪੈਰ ਮੋਕਲੇ ਹੋ ਗਏ, ਉਹ ਜੁਆਨ ਹੁੰਦੀ ਗਈ, ਅਤੇ ਜਦੋਂ ਨੂੰ ਜਾਹਨ ਫੈਰੀਅਰ ਅਮੀਰ ਹੋਇਆ, ਇਹ ਵੀ ਭੋਲੇ ਭਾ ਟਪੋਸੀਆਂ ਮਾਰਦੀ ਕੁੜੀ ਤੋਂ ਇਕ ਸਰੂ ਕਦ ਸੁੱਨਕਸ਼ੀ ਮੁਟਿਆਰ ਬਣ ਗਈ ਅਤੇ ਆਪਣੀਆਂ ਗੋਲ ਗੋਲ ਲੱਤਾਂ ਬਾਹਵਾਂ ਹਿਲਾਂਦੀ ਜਦੋਂ ਲਿਯੂਸੀ ਆਪਣੇ ਪਿਤਾ ਦਿਆਂ ਸਰਸਬਜ਼ ਖੇਤਾਂ ਬੰਨਿਆਂ ਵਿਚੋਂ ਦੀ ਭੌਂਦੀ ਹੋਈ ਆਪਣੇ ਘਰ ਨੂੰ ਕਦੇ ਘੋੜੇ ਉਤੇ ਅਤੇ ਕਦੇ ਪੈਦਲ ਮੁੜਦੀ ਤਾਂ ਰਾਹੀ ਆਂਦੇ ਜਾਂਦੇ ਗਭਰੂਆਂ ਦੇ ਦਿਲਾਂ ਵਿਚ ਝੁਣਝੁਣੀਆਂ ਹੀ ਛੇੜ ਦੇਂਦੀ, ਉਹ ਘੋੜੇ ਦੀ ਸਵਾਰੀ ਦੀ ਬੜੀ ਸ਼ੌਕੀਨ ਸੀ ਅਤੇ ਉਹਦੇ ਵਿਚ ਉਹਨੂੰ ਪੂਰਾ ਕਮਾਲ ਹਾਸਲ ਸੀ, ਗਲ ਕੀ ਉਹਨੂੰ ਜੁਆਨ, ਅਲਬੇਲੀ ਅਤੇ ਜੰਗਲ ਵਾਦੀਆਂ ਦੇ ਲਹਿਲਹਾਂਵਦੇ ਹੁਸਨਾਂ ਨਾਲ ਸ਼ਸ਼ੋਭਤ ਚੋਟੀ ਦੇ ਅਮੀਰਾਂ ਵਿਚੋਂ ਇਕ ਸਿਆਣੇ ਅਤੇ ਸੁਹਿਰਦ ਅਮੀਰ ਪਿਓ ਦੀ ਇਕੋ ਇਕ ਛੈਲ ਛਬੀਲੀ ਕੁਆਰੀ ਧੀ ਹੋਣ ਦਾ ਮਾਣ ਸੀ।

ਜੂਨ ਮਹੀਨੇ ਦੀ ਸਵੇਰ ਦੇ ਨਿਘੇ ਨਿਘੇ ਵਾਯੂ ਮੰਡਲ ਦੀ ਬਹਾਰ ਵਿਚ ਲਿਯੂਸੀ ਇਕ ਦਿਨ ਆਪਣੇ ਪਿਤਾ ਦੇ ਕਿਸੇ ਕੰਮ ਘੋੜੇ ਤੇ ਚੜ੍ਹੀ ਸ਼ਹਿਰ ਵਲ ਜਾ ਰਹੀ ਸੀ, ਸੜਕਾਂ ਉਤੇ ਉਸ ਦਿਨ ਆਮ ਨਾਲੋਂ ਵਧੇਰੇ ਭੀੜ ਸੀ, ਇਨ੍ਹਾਂ ਦਿਨਾਂ ਅੰਦਰ ਕੈਲੇਫੋਰਨੀਆ ਦੀ ਧਰਤੀ ਵਿਚ ਸੋਨੇ ਦੀਆਂ ਖਾਨਾਂ ਲਭ ਪੈਣ ਦੀ ਆਮ ਅਵਾਈ ਫੈਲ ਗਈ ਸੀ ਅਤੇ ਲੋਕੀਂ ਧੜਾ ਧੜ ਉਧਰ ਨੂੰ ਜਾ ਰਹੇ ਸਨ, ਕਿਉਂਕਿ ਰਸਤਾ ਮਰਮਨਜ਼ ਦੇ ਏਸ ਨਵੇਂ ਵਸਾਏ ਸ਼ਹਿਰ ਵਿਚੋਂ ਦੀ

ਹੀ ਲੱਭਦਾ ਸੀ, ਏਸ ਕਰ ਕੇ ਸ਼ਹਿਰ ਵਿਚ ਅਤੇ ਸ਼ਹਿਰ ਤੋਂ ਬਾਹਰ ਸੜਕਾਂ ਤੇ ਵੀ ਘੋੜੇ ਖੱਚਰਾਂ ਦੀ ਭੀੜ ਲਗੀ ਹੀ ਰਹਿੰਦੀ ਸੀ, ਅਜਿਹੀ ਇਕ ਭੀੜ ਵਿਚੋਂ ਦੀ ਰਾਹ ਬਣਾਉਂਦੀ ਹੋਈ ਲਿਯੂਸੀ ਜਦੋਂ ਉਸ ਦਿਨ ਸ਼ਹਿਰ ਦੇ ਬਾਹਰਵਾਰ ਪੁਜੀ ਤਾਂ ਸਾਹਮਣਿਓਂ ਦੀ ਉਹਨੂੰ ਗਾਈਆਂ ਮਝਾਂ ਦਾ ਇਕ ਬੜਾ ਵਡਾ ਚੌਣਾ ਆਉਂਦਾ ਮਿਲਿਆ। ਲਿਯੂਸੀ ਨੇ ਸਾਰੀ ਸੜਕ ਦੇ ਇੰਝ ਰੁਕ ਜਾਣ ਉਤੇ ਕੁਝ ਚਿਰ ਲਈ ਤਾਂ ਝਿਜਕ ਜ਼ਰੂਰ ਪ੍ਰਤੀਤ ਕੀਤੀ, ਪਰ ਕੰਮ ਦੀ ਕਾਹਲ ਕਰਕੇ ਉਹਨੇ ਆਪਣਾ ਘੋੜਾ ਉਸ ਚੌਣੇ ਵਿਚ ਠੇਲ ਹੀ ਦਿਤਾ ਅਤੇ ਕਦਮੋ ਕਦਮ ਅਗਾਂਹ ਵਧਣ ਲਗਾ ਪਈ, ਦੋ ਕੁ ਮਿੰਟਾਂ ਵਿਚ ਹੀ ਡੰਗਰਾਂ ਦੇ ਧਲ ਧਕੇਲੇ ਵਿਚ ਲਿਯੂਸੀ ਦਾ ਘੋੜਾ ਕਾਹਲਾ ਪੈ ਗਿਆ, ਅਤੇ ਜਦੋਂ ਦੇਵਨੇਤ ਕਿਸੇ ਇਕ ਅਧ ਪਸ਼ੂ ਦਾ ਲੰਮਾ ਸਿੰਗ ਉਹਦੀ ਵੱਖੀ ਵਿਚ ਵੱਜਾ ਤਾਂ ਉਹ ਤਾਂ ਬਸ ਘਬਰਾ ਹੀ ਉਠਿਆ। ਲਿਯੂਸੀ ਦਾ ਘੋੜਾ ਲਿਯੂਸੀ ਦੇ ਪੁਚਕਾਰਣ ਦੇ ਬਾਵਜੂਦ ਵੀ ਪਿਛਲੀਆਂ ਟੰਗਾਂ ਭਾਰ ਹੋ ਭੜਕਣ ਲਗ ਪਿਆ – ਘੋੜੇ ਦੀ ਏਸ ਘਬਰਾਹਟ ਦੇ ਕਾਰਣ ਚੌਣੇ ਵਿਚ ਵੀ ਘਬਰਾਹਟ ਪੈਦਾ ਹੋ ਗਈ ਅਤੇ ਅੱਖ ਦੇ ਫੋਰੇ ਵਿਚ ਹੀ ਗੜਬੜ ਦਾ ਉਥੇ ਅਜਿਹਾ ਘਮਸਾਨ ਮਚਿਆ ਜੋ ਲਿਯੂਸੀ ਦੀ ਜਾਨ ਮੌਤ ਦੇ ਮੂੰਹ ਆਈ ਜਾਪਣ ਲਗ ਪਈ – ਲਿਯੂਸੀ ਨੇ ਪਹਿਲੇ ਪਹਿਲ ਤਾਂ ਆਪਣੇ ਆਪ ਅਤੇ ਆਪਣੇ ਘੋੜੇ ਉਤੇ ਕਾਬੂ ਰਖਿਆ ਪਰ ਜਦੋਂ ਉਹਨਾਂ ਡੰਗਰਾਂ ਦੀ ਵਧ ਰਹੀ ਘਬਰਾਹਟ ਵਿਚ ਘੋੜੇ ਦੀ ਨਸ ਨਸ ਫਰਕ ਉਠੀ ਅਤੇ ਧੂੜ ਨੇ ਲਿਯੂਸੀ ਦਾ ਸਿਰ ਚਕਰਾ ਦਿਤਾ ਤਾਂ ਉਹਦੀ ਹਾਲਤ ਬੜੀ ਹੀ ਨਾਜ਼ਕ ਹੋ ਗਈ, ਪਰ ਐਨ ਏਸੇ ਵੇਲੇ ਹੀ ਜਦੋਂ ਕਿ ਲਿਯੂਸੀ ਦੇ ਹਥ ਝੂਠੇ ਪੈ ਰਹੇ ਸਨ ਕਿਸੇ ਤਕੜੇ ਢਾਡੇ ਹਥ ਨੇ ਘੋੜੇ ਦੀ ਲਗਾਮ ਕਾਬੂ ਕਰ ਲਈ ਅਤੇ ਕਿਸੇ ਓਪਰੇ ਪਰ

ਮਿਹਰਬਾਨ ਮਦਦਗਾਰ ਦੀ ਮਿਠੀ ਅਵਾਜ਼ ਨੇ ਘੋੜੇ ਨੂੰ ਪਿਆਰ ਪੁਚਕਾਰ ਕੇ ਉਸ ਭੀੜ ਵਿਚੋਂ ਬਾਹਰ ਕਢ ਲੈ ਆਂਦਾ।

"ਕੋਈ ਸਟ ਤਾਂ ਨਹੀਂ ਆਈ, ਬੀਬੀ ਜੀ" ਉਸ ਓਪਰੇ ਮਦਦਗਾਰ ਨੇ ਲਿਯੂਸੀ ਤੋਂ ਇਕ ਬੜੇ ਅਦਬ ਭਰੇ ਲਹਿਜੇ ਵਿਚ ਪੁਛਿਆ।

ਲਿਯੂਸੀ ਨੇ ਆਪਣੇ ਮਦਦਗਾਰ ਦੇ ਕਾਲੇ ਭਖ਼ ਰਹੇ ਚਿਹਰੇ ਵਲ ਡਿਠਾ ਅਤੇ ਫੇਰ ਹਸ ਪਈ:—"ਕੰਮ ਤਾਂ ਵਿਗੜ ਹੀ ਗਿਆ ਜਾਪਦਾ ਸੀ, ਪਰ ਵੇਖੋ ਨਾ, ਮੈਂ ਕੀ ਜਾਣਾ, ਘੋੜਾ ਏਸ ਕਦਰ ਘਬਰਾ ਜਾਇਗਾ"

"ਖ਼ੈਰ ਰਬ ਦਾ ਬੜਾ ਸ਼ੁਕਰ ਹੈ, ਤੁਸੀਂ ਪਕੇ ਹੋਕੇ ਬੈਠੇ ਰਹੇ, ਮੇਰਾ ਖਿਆਲ ਹੈ ਤੁਸੀਂ ਜਾਹਨ ਫੈਰੀਅਰ ਦੀ ਧੀ ਹੋ, ਮੈਂ ਤੁਹਾਨੂੰ ਉਨ੍ਹਾਂ ਦੇ ਘਰੋਂ ਹੀ ਨਿਕਲਦੇ ਡਿਠਾ ਹੈ, ਪਿਤਾ ਜੀ ਨੂੰ ਕਹਿਣਾ ਸੈਂਟ ਲੂਈ ਦਾ ਜੈਫਰਸਨ ਹੋਪ ਤੁਹਾਨੂੰ ਸਲਾਮ ਕਹਿੰਦਾ ਸੀ, ਤੁਹਾਡੇ ਅਤੇ ਮੇਰੇ ਪਿਤਾ ਜੀ ਆਪਸ ਵਿਚ ਬੜੇ ਗੂੜ੍ਹੇ ਮਿੱਤਰ ਸਨ।"

"ਤਾਂ ਫਿਰ ਕਿਹਾ ਹੀ ਚੰਗਾ ਹੋਵੇ, ਜੇ ਤੁਸੀਂ ਆਪ ਘਰ ਚਲ ਕੇ ਪਿਤਾ ਜੀ ਨੂੰ ਸਲਾਮ ਕਹਿ ਆਉ"

"ਚਲਣ ਲਈ ਤਾਂ ਤਿਆਰ ਹਾਂ, ਪਰ ਮੈਨੂੰ ਡਰ ਹੈ, ਇਹਨਾਂ ਮੈਲੇ ਕਪੜਿਆਂ ਵਿਚ ਸ਼ਾਇਦ ਤੁਹਾਡੇ ਪਿਤਾ ਜੀ ਮੈਨੂੰ ਸਿੰਞਾਣ ਹੀ ਨਾ ਸਕਣ"

"ਕੋਈ ਡਰ ਨਹੀਂ, ਉਹ ਤਾ ਉਂਞ ਵੀ ਆਪ ਦੇ ਬਹੁਤੇਰੇ ਸ਼ੁਕਰਵੰਦ ਹੋਣਗੇ ਉਹ ਮੈਨੂੰ ਹਦੋਂ ਬਾਹਰਾ ਪਿਆਰ ਕਰਦੇ ਹਨ — ਅਤੇ ਜੇ ਮੈਨੂੰ ਅਜ ਕੁਝ ਚੰਗਾ ਮੰਦਾ ਹੋ ਜਾਂਦਾ ਤਾਂ ਉਹਨਾਂ ਸਾਰੀ ਉਮਰ ਹੀ ਝੁਰਦੇ ਰਹਿਣਾ ਸੀ"

"ਅਤੇ ਮੈਂ ਵੀ"

"ਤੁਸੀਂ ਵੀ! ਤੁਹਾਡੇ ਇੰਞ ਝੂਰਨ ਦੀ ਤਾਂ ਮੈਨੂੰ ਕੋਈ ਵਜ੍ਹਾ

ਨਜ਼ਰ ਨਹੀਂ ਪੈਂਦੀ, ਤੁਸੀਂ ਤਾਂ ਸਾਡੇ ਜਾਣੂ ਪਛਾਣੂ ਵੀ ਨਹੀਂ।"

ਇਤਨੀ ਗਲ ਸੁਣ ਕੇ ਉਸ ਨੌਜੁਆਨ ਦਾ ਚਿਹਰਾ ਫਿਕਾ ਪੈ ਗਿਆ ਅਤੇ ਲਿਯੂਸੀ ਉਹਦੀ ਇਹ ਹਾਲਤ ਵੇਖ ਕੇ ਹਸ ਪਈ।

"ਨਹੀਂ, ਨਹੀਂ, ਮੇਰਾ ਇਹ ਮਤਲਬ ਥੋੜ੍ਹਾ ਸੀ, ਅਜ ਤੋਂ ਤਾਂ ਤੁਸੀਂ ਸਾਡੇ ਗੂੜ੍ਹੇ ਮਿੱਤਰਾਂ ਵਿਚੋਂ ਹੋ ਗਏ ਹੋ, ਖੈਰ, ਹੁਣ ਤਾਂ ਮੈਂ ਆਪਣੇ ਕੰਮ ਜਾਣਾ ਹੈ, ਤੁਸੀਂ ਸਾਡੇ ਘਰ ਜ਼ਰੂਰ ਆਉਣਾ, ਲਉ, ਰਬ ਰਾਖਾ" ਅਤੇ ਇਹ ਕਹਿਕੇ ਉਹਨੇ ਆਪਣੇ ਘੋੜੇ ਨੂੰ ਅੱਡੀ ਲਾਈ ਅਤੇ ਅਖ ਦੇ ਫੋਰੇ ਵਿਚ ਹੀ ਹਵਾ ਹੋ ਗਈ।

ਜੈਫਰਸਨ ਹੋਪ ਨਿੰਮੋਝੂਣਾ ਹੋਇਆ ਆਪਣੇ ਸਾਥੀਆਂ ਨਾਲ ਆਪਣੇ ਰਸਤੇ ਪੈ ਤੁਰਿਆ – ਉਹ ਅਤੇ ਉਹਦੇ ਸਾਥੀ ਏਸ ਵੇਲੇ ਨੀਵੇਡਾ ਦੀਆਂ ਪਹਾੜੀਆਂ ਵਿਚੋਂ ਚਾਂਦੀ ਦੇ ਢੇਲੇ ਕਢੀ ਲਿਆ ਰਹੇ ਸਨ ਅਤੇ ਉਹਨਾਂ ਦਾ ਮਨਸ਼ਾ ਸਾਲਟ ਲਕ ਸ਼ਹਿਰ ਵਿਚ ਜਾ ਕੇ ਇਹਨਾਂ ਢੇਲਿਆਂ ਨੂੰ ਸਾਫ਼ ਕਰਕੇ ਪੈਸੇ ਵਟਣ ਦਾ ਸੀ – ਉਹ ਭਾਵੇਂ ਅਜ ਤੋਂ ਪਹਿਲੋਂ ਇਕ ਨਿਰੋਲ ਬਿਉਪਾਰੀ ਸੀ ਅਤੇ ਸਿਵਾਇ ਆਪਣੇ ਬਿਉਪਾਰ ਦੇ ਉਹਨੂੰ ਸੰਸਾਰ ਦੀ ਕਿਸੇ ਹੋਰ ਸ਼ੈ ਵਿਚ ਦਿਲ-ਚਸਪੀ ਨਹੀਂ ਸੀ, ਪਰ ਅਜ ਲਿਯੂਮੀ ਦੇ ਨੂਰੀ ਮੁਖੜੇ ਨੇ ਉਹਦੇ ਦਿਲ ਅੰਦਰ ਇਕ ਅਜੀਬ ਹੀ ਹਿਲਜੁਲ ਪੈਦਾ ਕਰ ਦਿਤੀ ਸੀ – ਲਿਯੂਸੀ ਭਾਵੇਂ ਇਕ ਦੋ ਮਿੰਟ ਦਾ ਹੀ ਚਮਤਕਾਰ ਵਿਖਾ ਕੇ ਉਹਦੀ ਅਖੀਉਂ ਉਹਲੇ ਹੋ ਗਈ ਸੀ ਪਰ ਉਹਦੇ ਦਿਲ-ਸੀਸ਼ੇ ਵਿਚ ਉਸ ਪਰੀ ਸੂਰਤ ਦੀ ਤਸਵੀਰ ਉਤਰ ਚੁਕੀ ਸੀ ਅਤੇ ਉਹਨੂੰ ਪੱਕਾ ਵਿਸ਼ਵਾਸ ਹੋ ਗਿਆ ਸੀ ਕਿ ਉਹਦੇ ਦਿਲ ਦੀ ਉਹ ਝੁਨਝੁਨਾਹਟ ਕੋਈ ਆਰਜ਼ੀ ਹਿਲਜੁਲ ਨਹੀਂ ਸੀ – ਏਸ ਲਈ ਉਹਨੇ ਪ੍ਰਣ ਕਰ ਲਿਆ ਜੋ ਜਿਥੋਂ ਤੋੜੀ ਵੀ ਇਨਸਾਨ ਦੀ ਕੋਸ਼ਸ਼ ਵਾਹ ਲਾ ਸਕਦੀ ਹੈ ਉਹ ਲਿਯੂਸੀ ਦਾ ਦਿਲ ਜਿੱਤਣ ਵਿਚ ਕੋਈ ਕਸਰ ਬਾਕੀ ਨਹੀਂ ਛਡੇਗੀ।

ਜੈਫਰਸਨ ਹੋਪ ਉਸੇ ਰਾਤ ਜਾਹਨ ਫ਼ੈਰੀਅਰ ਨੂੰ ਮਿਲਣ ਗਿਆ, ਅਤੇ ਏਸ ਦੇ ਮਗਰੋਂ ਫੇਰ ਵੀ ਕਈ ਵੇਰ ਜਾਂਦਾ ਰਿਹਾ, ਜਾਹਨ-ਫ਼ੈਰੀਅਰ ਨੇ ਉਹਦੀ ਚੰਗੀ ਆਉ ਭਗਤ ਕੀਤੀ ਅਤੇ ਦੋ ਚਾਰ ਵੇਰੀ ਦੇ ਮੇਲ ਜੋਲ ਨਾਲ ਹੀ ਉਹ ਇਕ ਦੂਜੇ ਦੇ ਚੰਗੇ ਜਾਣੂ ਹੋ ਗਏ, ਹੋਪ ਨੇ ਆਪਣੀ ਅਲਬੇਲੀ ਜੁਆਨੀ ਦੇ ਦਿਨਾਂ ਵਿਚ ਬਥੇਰੇ ਪਾਪੜ ਵੇਲ ਵੇਖੇ ਸਨ ਅਤੇ ਹੁਣ ਜਦੋਂ ਉਹ ਆਪਣੇ ਦਿਲ ਦੇ ਨਿਸ਼ਾਨੇ ਲਿਯੂਸੀ ਦੇ ਬਲੌਰੀ ਨੈਣਾਂ ਦੇ ਚਾਨਣ ਵਿਚ ਬੈਠਾ ਆਪ-ਣੀਆਂ ਹਡ-ਬੀਤੀਆਂ ਦੇ ਕਿੱਸੇ ਛੁਹਦਾ ਅਤੇ ਉਹਨਾਂ ਨੂੰ ਆਪਣੇ ਹੀ ਦਿਲ-ਖਿਚਵੇਂ ਅੰਦਾਜ਼ ਵਿਚ ਬਿਆਨ ਕਰਦਾ ਤਾਂ ਲਿਯੂਸੀ ਦੇ ਰੁਖ਼ਸਾਰਾਂ ਦੀ ਨਿੰਮੀ ਨਿੰਮੀ ਲਾਲੀ ਤੋਂ ਉਹ ਅੰਦਾਜ਼ਾ ਲਾ ਲਿਆ ਕਰਦਾ ਜੋ ਜਾਹਨ ਫੈਰੀਅਰ ਦੀ ਛਤ ਹੇਠਾਂ ਉਹਦੀਆਂ ਕਹਾਣੀਆਂ ਨੂੰ ਬੜੇ ਚਾਉ ਅਤੇ ਪਿਆਰ ਨਾਲ ਸੁਣਿਆ ਜਾਂਦਾ ਹੈ, ਜਿਥੇ ਜੈਫਰਸਨ ਹੋਪ ਨੇ ਜੁਆਨ ਲਿਯੂਸੀ ਨੂੰ ਆਪਣੇ ਮਨਚਲੇ ਮੁਭਾਵ ਦਾ ਸ਼ਿਕਾਰ ਬਣਾ ਘਤਿਆ ਸੀ, ਉਥੇ ਬੁਢੇ ਫੈਰੀਅਰ ਦੀਆਂ ਅੱਖਾਂ ਵਿਚ ਵੀ ਉਹਦੇ ਵਿਸ਼ਾਲ ਸੀਨੇ ਅਤੇ ਨਿਡਰ ਵਤੀਰੇ ਦੀ ਬੜੀ ਕਦਰ ਪੈਦਾ ਹੋ ਚੁਕੀ ਸੀ।

ਇਕ ਦਿਨ ਸ਼ਾਮ ਨੂੰ ਹੋਪ ਆਪਣਾ ਘੋੜਾ ਦੁੜਾਉਂਦਾ ਹੋਇਆ ਆਇਆ ਅਤੇ ਲਿਯੂਸੀ ਦੇ ਘਰ ਦੇ ਫਾਟਕ ਕੋਲ ਆ ਕੇ ਰੁਕ ਗਿਆ, ਲਿਯੂਸੀ ਜਿਹੜੀ ਕਿ ਉਸ ਵੇਲੇ ਆਪਣੇ ਘਰ ਦੀਆਂ ਮੁਹਾਠਾਂ ਵਿਚ ਖੜੋਤੀ ਹੋਈ ਸੀ, ਫਾਟਕ ਕੋਲ ਪਹੁੰਚੀ ਅਤੇ ਉਹਨੂੰ ਖਿੜੇ ਮਥੇ ਜੀਉ ਆਇਆਂ ਨੂੰ ਕਿਹਾ, ਹੋਪ ਨੇ ਘੋੜਾ ਤਾਂ ਫਾਟਕ ਨਾਲ ਬੰਨ੍ਹ ਦਿਤਾ ਅਤੇ ਆਪ ਲਿਯੂਸੀ ਨਾਲ ਗੱਲੀਂ ਰੁਝ ਗਿਆ ।

"ਲਿਯੂਸੀ ਜੀ, ਮੈਂ ਕੁਝ ਸਮੇਂ ਲਈ ਬਾਹਰ ਜਾ ਰਿਹਾ ਹਾਂ,

ਹੁਣ ਤਾਂ ਮੈਂ ਤੁਹਾਨੂੰ ਆਪਣੇ ਨਾਲ ਚਲਣ ਲਈ ਆਖਣ ਦੀ ਸਮਰਥਾ ਨਹੀਂ ਰਖਦਾ, ਪਰ ਕੀ ਤੁਸੀਂ ਮੇਰੀ ਵਾਪਸੀ ਤੇ ਮੇਰੇ ਨਾਲ ਚਲਣ ਲਈ ਤਿਆਰ ਹੋਵੋਗੇ ?"

"ਪਰ ਤੁਸੀਂ ਵਾਪਸ ਕਦੋਂ ਪਰਤਣਾ ਹੈ ?" ਲਿਯੂਸੀ ਨੇ ਹਸ ਕੇ ਪੁਛਿਆ ।

"ਬਸ ਇਹੋ ਦੋ ਚਾਰ ਮਹੀਨਿਆਂ ਤੋੜੀ ।"

"ਪਰ ਕੀ ਤੁਸਾਂ ਪਿਤਾ ਜੀ ਨੂੰ ਵੀ ਪੁਛ ਲਿਆ ਹੈ ?"

"ਹਾਂ ਜੀ, ਉਨ੍ਹਾਂ ਨੂੰ ਕੋਈ ਇਤਰਾਜ਼ ਨਹੀਂ ।"

"ਤਾਂ ਫਿਰ ਜੇ ਤੁਸਾਂ ਅਤੇ ਪਿਤਾ ਜੀ ਨੇ ਸਾਰੀ ਗਲ ਕਰ ਲਈ ਹੈ ਤਾਂ ਫਿਰ ਮੈਨੂੰ ਕੀ ਉਜ਼ਰ ਹੋ ਸਕਦਾ ਹੈ।"

"ਸ਼ੁਕਰ ਹੈ ਪਰਮੇਸ਼ਰ ਦਾ, ਲਿਯੂਸੀ ਜੀ, ਮੈਨੂੰ ਤੁਹਾਡੇ ਕੋਲੋਂ ਅਜਿਹਾ ਹੀ ਉੱਤਰ ਸੁਣਨ ਦੀ ਉਮੈਦ ਸੀ। ਮੇਰਾ ਚਿਤ ਹੁਣ ਹੌਲਾ ਫੁਲ ਹੋ ਗਿਆ ਹੈ, ਲਓ ਹੁਣ ਤੁਸੀਂ ਮੈਨੂੰ ਜਾਣ ਦੀ ਆਗਿਆ ਦਿਓ ।"

ਇਹ ਕਹਿ ਕੇ ਫਾਟਕ ਨਾਲੋਂ ਉਹਨੇ ਆਪਣਾ ਘੋੜਾ ਖੋਹਲਿਆ ਅਤੇ ਉਹਦੇ ਉਤੇ ਪਲਾਕੀ ਮਾਰ ਕੇ ਹਵਾ ਹੋ ਗਿਆ। ਲਿਯੂਸੀ ਕਿਤਨਾ ਹੀ ਸਮਾਂ ਉਥੇ ਖੜੋਤੀ ਉਹਦੇ ਰਾਹ ਦੀ ਧੂੜ ਨੂੰ ਵੇਖਦੀ ਰਹੀ ਅਤੇ ਅੰਤ ਨੂੰ ਜਦੋਂ ਹੋਪ ਦੀ ਹਵਾ ਮਾਤਰ ਵੀ ਦਿਸਣੋਂ ਰਹਿ ਗਈ, ਉਹ ਆਪਣੇ ਘਰ ਅੰਦਰ ਜਾ ਵੜੀ।

# ੩

ਜੈਫ਼ਰਸਨ ਹੋਪ ਨੂੰ ਗਿਆਂ ਕੋਈ ਤਿੰਨ ਸਾਤੇ ਦੇ ਕਰੀਬ ਦਾ ਸਮਾ ਹੋ ਗਿਆ ਸੀ ਅਤੇ ਹੁਣ ਉਹਦੀ ਵਾਪਸੀ ਦਾ ਵੇਲਾ ਨਜ਼ਦੀਕ ਆ ਰਿਹਾ ਸੀ, ਪਰ ਜਿਉਂ ਜਿਉਂ ਉਹਦੇ ਮੁੜਨ ਦਾ ਵਕਤ ਨੇੜੇ ਹੁੰਦਾ ਆਵੇ ਤਿਉਂ ਤਿਉਂ ਹੀ ਬੁੱਢੇ ਫੈਰੀਅਰ ਦਾ ਦਿਲ ਚਿੰਤਾਤੁਰ ਹੁੰਦਾ ਜਾਵੇ। ਉਹ ਲਿਜ਼ੂਸੀ ਨੂੰ ਬਾਹੁਤ ਹੀ ਪਿਆਰ ਕਰਦਾ ਸੀ ਅਤੇ ਬੁਢੇਪੇ ਦੀ ਏਸ ਕੱਲਮਕੱਲੀ ਨਿਆਸਰੀ ਅਵਸਥਾ ਵਿਚ ਲਿਜ਼ੂਸੀ ਦਾ ਹੋਪ ਨਾਲ ਵਿਆਹ-ਰੂਪੀ ਵਿਛੋੜਾ ਉਹਦੇ ਲਈ ਅਤਿ ਦਾ ਹੀ ਦੁਖਦਾਈ ਸਾਬਤ ਹੋਣਾ ਸੀ, ਇਹੋ ਵਜ੍ਹਾ ਸੀ ਜੁ ਜਿਉਂ ਜਿਉਂ ਹੋਪ ਦੀ ਵਾਪਸੀ ਦਾ ਦਿਨ ਨਜ਼ਦੀਕ ਆਂਦਾ ਗਿਆ, ਤਿਉਂ ਤਿਉਂ ਹੀ ਉਹਦਾ ਮਨ ਉਦਾਸ ਹੁੰਦਾ ਗਿਆ, ਪਰ ਉਹ ਇਕ ਗਲੋਂ ਬੜਾ ਪ੍ਰਸੰਨ-ਚਿਤ ਵੀ ਸੀ, ਉਹ ਇਹ ਕਿ ਹੋਪ ਹੋਰ ਨਹੀਂ ਤਾਂ ਇਕ ਬੜੇ ਸਚੇ ਸੁਚੇ ਚਾਲ ਚਲਣ ਦਾ ਗ਼ੈਰ-ਮਰਮਨ ਗਭਰੂ ਨੌਜੁਆਨ ਤਾਂ ਸੀ। ਫੈਰੀਅਰ ਲਿਜ਼ੂਸੀ ਦੀ ਸ਼ਾਦੀ ਕਿਸੇ ਹਾਲਤ ਵਿਚ ਵੀ ਕਿਸੇ ਮਰਮਨ ਮੁੰਡੇ ਨਾਲ ਕਰਨ ਲਈ ਤਿਆਰ ਨਹੀਂ ਸੀ, ਉਹ ਮਰਮਨ-ਮਤ-ਵੰਨਗੀ ਦੀ ਸ਼ਾਦੀ ਦਾ ਦਿਲੋਂ ਮਨੋ ਵਿਰੋਧੀ ਸੀ, ਪਰ ਉਹਨੂੰ ਆਪਣਾ ਉਪਰੋਕਤ ਖ਼ਿਆਲ ਖੁਲ੍ਹਮ-ਖੁਲ੍ਹਾ ਪ੍ਰਗਟ ਕਰਨ ਦੀ ਦਲੇਰੀ ਨਹੀਂ ਸੀ, ਕਿਉਂਕਿ ਇੰਝ ਕਰਨਾ ਉਹਦੀ ਯਕੀਨੀ ਤਬਾਹੀ ਸੀ।

ਸਤਿਗੁਰੂ ਬਰਿਗਹੈਮ ਯੰਗ ਇਕ ਬੜਾ ਕਠੋਰ-ਚਿਤ ਆਗੂ



H

ਸੀ ਅਤੇ ਸ਼ਹਿਰ ਵਿਚ ਉਹਦੀ ਹੈਸੀਅਤ ਇਕ ਧਾਰਮਕ ਡਿਕਟੇਟਰ ਦੀ ਹੈਸੀਅਤ ਸੀ, ਇਹੋ ਕਾਰਣ ਸੀ ਕਿ ਉਹ ਕੋਈ ਕਿਸੇ ਕਿਸਮ ਦੀ ਵੀ ਮੁਖ਼ਾਲਫ਼ਤ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਸੀ, ਉਹਨੇ ਹਰੇਕ ਜਾਇਜ਼ ਅਤੇ ਨਾਜਾਇਜ਼ ਵਿਰੋਧਤਾ ਨੂੰ ਦਬਾਉਣ ਲਈ ਸ਼ਹਿਰ ਵਿਚ ਇਕ ਗੁਪਤ ਸੋਸਾਇਟੀ ਬਣਾਈ ਹੋਈ ਸੀ ਕਿ ਜਿਦ੍ਹੇ ਮੈਂਬਰ ਪਰਛਾਵੇਂ ਵਤ ਸ਼ਹਿਰ ਦੇ ਚੱਪੇ ਚੱਪੇ ਦੀ ਨਿਗਰਾਨੀ ਕਰਿਆ ਕਰਦੇ ਸਨ, ਕਿਸੇ ਸ਼ਹਿਰੀ ਨੇ ਆਪਣੇ ਘਰ ਦੇ ਸਤਵੇਂ ਅੰਦਰ ਵੜ ਕੇ ਵੀ ਸਤਿਗੁਰਾਂ ਜਾਂ ਸਤਿਗੁਰਾਂ ਦੀ ਹਾਨੀ ਵਿਚ ਕੋਈ ਕਾਨਾਫੂਸੀ ਕੀਤੀ ਨਹੀਂ ਜੁ ਉਹਦੀ ਰੀਪੋਟ ਹੋਈ ਨਹੀਂ ਅਤੇ ਉਹਦੀ ਅਲਖ ਮੁਕੀ ਨਹੀਂ, ਬਾਲ ਬਚਿਆਂ ਵਿਚ ਹਸਦਾ ਰਸਦਾ ਅਜਿਹਾ ਆਦਮੀ ਅਛੋਪ ਹੀ ਕਿਤੇ ਗ਼ਾਇਬ ਹੋ ਜਾਇਆ ਕਰਦਾ ਅਤੇ ਫੇਰ ਹਜ਼ਾਰ ਸਿਰ ਪਟਕਣ ਤੇ ਵੀ ਉਹਦਾ ਕੋਈ ਨਿਸ਼ਾਨ ਨਾ ਲਭਦਾ। ਸਰਕਾਰੀ ਸੂਹੀਏ ਰਾਤ ਦੇ ਹਨੇਰੇ ਨਾਲ ਮਿਲੇ ਜੁਲੇ ਸੋਆਂ ਲੈਂਦੇ ਰਹਿੰਦੇ ਅਤੇ ਵਿਸ਼ਵਾਸ-ਘਾਤੀਆਂ ਦਾ ਅਜਿਹਾ ਦੌਰ ਦੌਰਾ ਹੋਇਆ ਜੋ ਕਿਸੇ ਨੂੰ ਵੀ ਕਿਸੇ ਪਰਾਏ ਸਾਹਮਣੇ ਆਪਣੀ ਜ਼ਬਾਨ ਖੋਹਲਣ ਦੀ ਹਿੰਮਤ ਨਾ ਰਹੀ। ਸਕੇ ਵੀ ਏਸ ਮੁਆਮਲੇ ਵਿਚ ਪਰਾਏ ਹੋ ਗਏ ਅਤੇ ਘਰ ਘਰ ਅੰਦਰ ਕੋਈ ਬੇਚੈਨੀ ਜਿਹੀ ਫੈਲ ਗਈ, ਸੁਖ ਦਾ ਸਾਹ ਲੈਣਾ ਵੀ ਹਰਾਮ ਹੋ ਗਿਆ ਅਤੇ ਦੋਲ ਚਾਲ ਦੀ ਖੁਲ੍ਹ ਤਾਂ ਸੁਫ਼ਨਾ ਹੀ ਹੋ ਗਈ, ਗਲ ਕੀ ਸ਼ਹਿਰ ਵਿਚ ਕਿਸੇ ਨੂੰ ਵੀ ਕਿਸੇ ਦਾ ਵਿਸ਼ਵਾਸ ਨਾ ਰਿਹਾ ਅਤੇ ਸ਼ਹਿਰੀ ਜ਼ਿੰਦਗੀ ਵਬਾਲ ਹੋ ਗਈ।

ਇਕ ਦਿਨ ਜਾਹਨ ਫੈਰੀਅਰ ਘਰ ਬੈਠਾ ਸਵੇਰ ਸਾਰ ਹੀ ਆਪਣੇ ਖੇਤਾਂ ਵਲ ਜਾਣ ਦੀ ਤਿਆਰੀ ਕਰ ਰਿਹਾ ਸੀ ਜੋ ਉਹਨੂੰ ਵਡੇ ਸਿਰ ਅਤੇ ਕਰੜਬਰੜੇ ਵਾਲਾਂ ਵਾਲਾ ਇਕ ਅਧੇੜ ਉਮਰ ਦਾ

ਆਦਮੀ ਆਪਣੇ ਘਰ ਵਲ ਆਂਵਦਾ ਨਜ਼ਰੀ ਪਿਆ। ਏਸ ਆਵਣ ਵਾਲੇ ਨੂੰ ਵੇਖਦਿਆਂ ਹੀ ਫੈਰੀਅਰ ਦਾ ਤਾਂ ਕਾਲਜਾ ਕੰਬ ਉਠਿਆ ਕਿਉਂਕਿ ਉਹ ਸਤਿਗੁਰੂ ਬਰਿਗਹੈਮ ਯੰਗ ਤੋਂ ਸਿਵਾਇ ਹੋਰ ਕੋਈ ਨਹੀਂ ਸੀ – ਫੇਰੀਅਰ ਸਤਿਗੁਰਾਂ ਨੂੰ ਵੇਖਦੇ ਸਾਰ ਹੀ ਉਠ ਖੜੋਤਾ ਅਤੇ ਉਹਨਾਂ ਦੀ ਆਉ ਭਗਤ ਕਰਨ ਲਈ ਉਹਨਾਂ ਵਲ ਭਜ ਪਿਆ – ਬੂਹੇ ਤੇ ਜਾਕੇ ਉਹਨੇ ਸਤਿਗੁਰਾਂ ਨੂੰ ਝੁਕ ਕੇ ਨਮਸਕਾਰ ਕੀਤੀ ਪਰੰਤੂ ਸਤਿਗੁਰੂ ਬਿਨਾ ਕੁਝ ਦੇ ਹੀ ਅੰਦਰ ਆ ਕੇ ਇਕ ਕਰਸੀ ਉਤੇ ਬੈਠ ਗਏ।

"ਭਰਾ ਫੈਰੀਅਰ," ਬਰਿਗਹੈਮ ਯੰਗ ਨੇ ਫੇਰੀਅਰ ਵਲ ਇਕ ਫਰੋਲਵੀਂ ਜਹੀ ਨਜ਼ਰ ਮਾਰਦਿਆਂ ਹੋਇਆਂ ਕਿਹਾ, "ਅਸੀਂ ਤੇਰੀ ਪੁਜ ਕੇ ਸਹਾਇਤਾ ਕੀਤੀ ਹੈ ਜਦੋਂ ਤੂੰ ਉਸ ਅਸਗਾਹ ਰੇਤੜ ਵਿਚ ਪਿਆ ਭੁਖ ਤ੍ਰਿਹ ਨਾਲ ਦੰਮ ਦੇ ਰਿਹਾ ਸੈਂ ਤਾਂ ਅਸੀਂ ਤੈਨੂੰ ਅੰਨ ਪਾਣੀ ਦਿਤਾ – ਜਦੋਂ ਤੂੰ ਸਫਰ ਦੀ ਥਕਾਵਟ ਕਾਰਣ ਅੰਗ ਅੰਗ ਵਿੱਚ ਚੂਰ ਹੋਇਆ ਨਿਢਾਲ ਪਿਆ ਮੌਤ ਦੀਆਂ ਘੜੀਆਂ ਗਿਣ ਰਿਹਾ ਸੈਂ ਤਾਂ ਅਸਾਂ ਤੈਨੂੰ ਸਵਾਰੀ ਦਿਤੀ – ਤੇ ਜਦੋਂ ਤੂੰ ਪੈਸੇ ਪੈਸੇ ਦਾ ਮੁਹਤਾਜ ਸੈਂ ਤਾਂ ਅਸਾਂ ਤੈਨੂੰ ਚੰਗੀ ਚੋਖੀ ਜ਼ਮੀਨ ਦੇ ਕੇ ਤੇਰੀ ਰੋਜ਼ੀ ਦਾ ਮੁਢ ਬੱਧਾ, ਕੀ ਇਹ ਗਲਾਂ ਸਚ ਨਹੀਂ ਫੈਰੀਅਰ?"

"ਸਚ ਹਨ, ਮਹਾਰਾਜ"

"ਅਤੇ ਇਹਨਾਂ ਸਾਰੀਆਂ ਮਿਹਰਬਾਨੀਆਂ ਦੇ ਬਦਲੇ ਵਿੱਚ ਅਸਾਂ ਤੈਥੋਂ ਕੇਵਲ ਇਕ ਸ਼ਰਤ ਮੰਨਵਾਈ ਸੀ ਅਤੇ ਤੂੰ ਮੈਨੂੰ ਕੌਲ ਦਿਤਾ ਸੀ ਕਿ ਤੂੰ ਸਾਡੇ ਮਤ ਦਾ ਪੂਰਨ ਧਾਰਨੀਜ ਬਣ ਜਾਵੇਂਗਾ – ਪਰੰਤੂ ਸ਼ਹਿਰ ਵਿੱਚ ਆਮ ਅਵਾਈ ਹੈ ਜੋ ਤੂੰ ਆਪਣਾ ਕੌਲ ਪੂਰਾ ਨਹੀਂ ਕਰ ਰਿਹਾ।"

"ਇਹ ਅਵਾਈ ਬਿਲਕੁਲ ਗ਼ਲਤ ਅਤੇ ਝੂਠੀ ਹੈ ਮਹਾਰਾਜ, ਕੀ

ਮੈਂ ਆਪਣੀ ਕਮਾਈ ਵਿਚੋਂ ਆਂਵਦੀ ਮਾਇਆ ਸਾਂਝੇ ਫ਼ੰਡ ਵਿਚ ਦੇਣੋ ਕਦੇ ਮੁਨਕਰ ਹੋਇਆ ਹਾਂ ? ਕੀ ਮੈਂ ਮੰਦਰ ਜਾਣ ਤੋਂ ਕਦੇ ਪਰਹੇਜ਼ ਕੀਤਾ ਹੈ ? ਕੀ ਮੈਂ........"

"ਤੇਰੀਆਂ ਵਹੁਟੀਆਂ ਕਿਥੇ ਹਨ, ਫੈਰੀਅਰ," ਸਤਿਗੁਰਾਂ ਨੇ ਆਪਣੇ ਆਲੇ ਦੁਆਲੇ ਝਾਕਦਿਆਂ ਹੋਇਆਂ ਪੁਛਿਆ, "ਰਤਾ ਉਨ੍ਹਾਂ ਨੂੰ ਅੰਦਰ ਤਾਂ ਬੁਲਾ ਲੈਣਾ, ਮੈਂ ਉਹਨਾਂ ਨੂੰ ਆਪਣਾ ਨਮਸਕਾਰ ਕਹਿ ਲਵਾਂ"

"ਇਹਦੇ ਵਿਚ ਸ਼ਕ ਨਹੀਂ ਜੋ ਮੈਂ ਵਿਆਹ ਨਹੀਂ ਕਰਵਾਇਆ, ਪਰ ਇਹਦੇ ਕਈ ਇਕ ਕਾਰਣ ਸਨ, ਜ਼ਨਾਨੀਆਂ ਦੀ ਗਿਣਤੀ ਲੋੜ ਨਾਲੋਂ ਬੜੀ ਥੋੜੀ ਸੀ, ਅਤੇ ਹਜ਼ਾਰਾਂ ਦੇ ਹੀ ਹਕੂਕ ਮੈਥੋਂ ਬਿਹਤਰ ਸਨ – ਫੇਰ ਮੈਨੂੰ ਰੋਟੀ ਪਾਣੀ ਦੀ ਵੀ ਕੋਈ ਖ਼ਾਸ ਤਕਲੀਫ ਨਹੀਂ ਸੀ – ਕਿਉਂ ਜੋ ਮੇਰੀ ਧੀ ਨੇ ਇਹ ਸਭੋ ਕੁਝ ਸਾਂਭ ਲਿਆ ਸੀ"

"ਹਾਂ, ਅਤੇ ਮੈਂ ਵੀ ਅਜ ਤੁਹਾਡੇ ਨਾਲ ਤੁਹਾਡੀ ਏਸ ਧੀ ਦੀ ਬਾਬਤ ਹੀ ਕੋਈ ਇਕ ਅਧੀ ਗਲ ਕਰਨ ਆਇਆ ਹਾਂ, ਮੈਂ ਸੁਣਿਆ ਹੈ ਤੇਰੀ ਧੀ ਮੁਟਿਆਰ ਹੋ ਗਈ ਹੈ – ਅਤੇ ਮੈਨੂੰ ਇਹ ਵੀ ਖ਼ਬਰ ਹੈ, ਜੋ ਮੇਰੇ ਨਜ਼ਦੀਕੀ ਦੋਸਤ ਮਿਤਰਾਂ ਦੇ ਕਈ ਨੌਜੁਆਨ ਮੁੰਡੇ ਉਹਦੇ ਨਾਲ ਵਿਆਹ ਕਰਨ ਲਈ ਵੀ ਤਿਆਰ ਹਨ"

ਜਾਹਨ ਫੈਰੀਅਰ ਦੇ ਦਿਲ ਅੰਦਰ ਇਹ ਗਲ ਸੁਣ ਕੇ ਕਾਤੀਆਂ ਹੀ ਫਿਰ ਗਈਆਂ।

"ਲੋਕਾਂ ਵਿਚ ਭਾਵੇਂ ਇਹ ਗਲ ਆਮ ਚੱਕਰ ਲਾ ਰਹੀ ਹੈ, ਜੋ ਤੁਸੀਂ ਉਹਦੀ ਨਿਸਬਤ ਕਿਸੇ ਗ਼ੈਰਮਰਮਨ ਨਾਲ ਕਰਨ ਦਾ ਖ਼ਿਆਲ ਰਖਦੇ ਹੋ, ਪਰ ਮੈਨੂੰ ਵਿਸ਼ਵਾਸ ਹੈ ਜੁ ਇਹ ਗਲ ਕਦੇ ਇੰਝ ਨਹੀਂ ਹੋ ਹਕਦੀ"

ਜਾਹਨ ਫੈਰੀਅਰ ਨੂੰ ਕੋਈ ਉੱਤਰ ਨਾ ਔੜਿਆ ਅਤੇ ਉਹ ਚੁਪ

ਬੈਠਾ ਰਿਹਾ।

"ਬਸ ਹੁਣ ਤੇਰੇ ਇਮਤਿਹਾਨ ਦਾ ਵੇਲਾ ਹੈ, ਫੈਰੀਅਰ ਤੇਰੀ ਧੀ ਜੁਆਨ ਹੈ ਅਤੇ ਮੈਂ ਨਹੀਂ ਚਾਹੁੰਦਾ ਜੋ ਉਹ ਕਿਸੇ ਪੱਕੀ ਉਮਰ ਦੇ ਮਰਮਨ ਨਾਲ ਵਿਆਹ ਕਰਵਾਏ – ਮੇਰੇ ਮਿਤਰ ਸਟਰੇਂਜਰਸਨ ਅਤੇ ਮਿਤਰ ਡਰੇਬਰ ਦੇ ਘਰੀਂ ਇਕ ਇਕ ਗਭਰੂ ਮੁੰਡਾ ਹੈ ਅਤੇ ਤੇਰੀ ਧੀ ਇਹਨਾਂ ਦੋਹਾਂ ਵਿਚੋਂ ਕਿਸੇ ਇਕ ਨੂੰ ਆਪਣਾ ਵਰ ਚੁਣ ਸਕਦੀ ਹੈ – ਮੈਂ ਏਸ ਵੇਲੇ ਏਸ ਗਲ ਬਾਰੇ ਤੁਹਾਡੀ ਸਹੀ ਮਰਜ਼ੀ ਸੁਨਣਾ ਚਾਹੁੰਦਾ ਹਾਂ"

ਫੈਰੀਅਰ ਕੋਲੋਂ ਕੁਝ ਚਿਰ ਹੋਰ ਕੋਈ ਫਬਵਾਂ ਉੱਤਰ ਨਾ ਬਣ ਆਇਆ ਪਰ ਅਖੀਰ ਨੂੰ ਉਹਨੇ ਦਿਲ ਪਕਿਆਂ ਕਰਕੇ ਕਹਿ ਹੀ ਦਿਤਾ :

"ਮੇਰੀ ਧੀ ਅਜੇ ਨਿਆਣੀ ਹੈ, ਮਹਾਰਾਜ, ਅਤੇ ਮੈਂ ਚਾਹੁੰਦਾ ਹਾਂ ਜੋ ਤੁਸੀਂ ਮੈਨੂੰ ਏਸ ਗਲ ਬਾਬਤ ਪੂਰੀ ਤਰ੍ਹਾਂ ਸੋਚਣ ਲਈ ਕੁਝ ਸਮਾਂ ਦਿਉ"

"ਚੰਗਾ ਅਜ ਤੋਂ ਪੂਰੇ ਇਕ ਮਹੀਨੇ ਮਗਰੋਂ ਤੇਰੀ ਧੀ ਨੂੰ ਕੋਈ ਮੁਕੰਮਲ ਜੁਆਬ ਦੇਣਾ ਪਏਗਾ" ਅਤੇ ਇਹ ਕਹਿਕੇ ਉਹ ਆਪਣੀ ਥਾਂ ਤੋਂ ਉਠ ਖੜੋਤਾ ਅਤੇ ਬੂਹੇ ਵਲ ਨੂੰ ਤੁਰ ਪਿਆ।

ਬੂਹੇ ਦੇ ਕੋਲ ਪਹੁੰਚ ਕੇ ਉਹ ਫਿਰ ਮੁੜ ਖੜੋਤਾ – ਏਸ ਵੇਲੇ ਉਹਦੀਆਂ ਅਖਾਂ ਚੰਗਿਆੜੇ ਚਮਕਾ ਰਹੀਆਂ ਸਨ – ਅਤੇ ਉਹਨੇ ਘਸੁੱਨ ਵਟਦਿਆਂ ਹੋਇਆਂ ਫੈਰੀਅਰ ਨੂੰ ਅੰਤਲੀ ਤਾੜਨਾ ਕੀਤੀ– "ਤੇਰੇ ਲਈ ਅਤੇ ਤੇਰੀ ਧੀ ਲਈ ਚੰਗਾ ਸੀ ਜੁ ਅਜ ਤੁਹਾਡੀਆਂ ਹਡੀਆਂ ਰੇਤੜ ਦੀ ਉਸ ਚਟਾਨ ਉਤੇ ਪਈਆਂ ਸੁਕ ਰਹੀਆਂ ਹੋਂਦੀਆਂ,ਬਨਿਸਬਤ ਇਸਦੇ ਕਿ ਤੁਹਾਡੇ ਵਿਚੋਂ ਅਜ ਕੋਈ ਬਰਿਗਹੈਮ ਯੰਗ ਦੇ ਹੁਕਮਾਂ ਦੀ ਉਲੰਘਣਾ ਕਰਨ ਦੀ ਦਲੇਰੀ ਕਰਦਾ" ਇਹ

ਕਹਿਕੇ ਉਹਨੇ ਪਿਠ ਮਰੋੜੀ ਅਤੇ ਫਾਟਕ ਦੇ ਰਸਤਿਉਂ ਦੀ ਬਾਹਰ ਚਲਾ ਗਿਆ।

ਜਾਹਨ ਫੈਰੀਅਰ ਆਪਣੀ ਥਾਂ ਬੈਠਾ ਹੀ ਸੋਚੀਂ ਰੁੜ੍ਹ ਪਿਆ – ਬੜੀ ਔਖ ਦਾ ਸਾਹਮਣਾ ਹੋ ਗਿਆ – ਦੂੰਹ ਭਹੁੰ ਮਿੰਟਾਂ ਮਗਰੋਂ ਕਿਸੇ ਨੇ ਆਪਣਾ ਪੋਲਾ ਜਿਹਾ ਨਾਜ਼ਕ ਹਥ ਉਹਦੇ ਮੋਢੇ ਉਤੇ ਰਖ ਦਿਤਾ, ਉਹਨੇ ਨਜ਼ਰ ਚੁਕ ਕੇ ਵੇਖਿਆ ਤਾਂ ਪਿਠ ਪਿਛੇ ਲਿਯੂਸੀ ਖੜੀ ਸੀ ਅਤੇ ਉਹਦਾ ਚਿਹਰਾ ਉਤਰਿਆ ਹੋਇਆ ਸੀ।

"ਮੈਂ ਸਭ ਕੁਝ ਸੁਣ ਲਿਆ ਹੈ, ਸਾਡਾ ਹੁਣ ਕੀ ਬਣੇਗਾ, ਪਿਤਾ ਜੀ' ਅਤੇ ਇਤਨਾ ਕੁਝ ਕਹਿ ਲਿਯੂਸੀ ਦੀਆਂ ਅੱਖਾਂ ਭਰ ਆਈਆਂ, ਬੁੱਢੇ ਫੈਰੀਅਰ ਨੇ ਲਿਯੂਸੀ ਨੂੰ ਆਪਣੇ ਕੁਛੜ ਬਿਠਾ ਲਿਆ।

"ਹੂੰ, ਝਲੀ ਕੁੜੀ ਤੇਨੂੰ ਕਿਸ ਗਲ ਦੀ ਚਿੰਤਾ, ਮੈਂ ਆਪੇ ਸਭ ਕੁਝ ਠੀਕ ਕਰ ਲਵਾਂਗਾ ਮੈਂ ਅਜੇ ਹੀ ਇਹ ਸੁਨੇਹਾ ਜੇਫਰਸਨ ਹੋਪ ਨੂੰ ਘਲ ਦਿਆਂਗਾ ਅਤੇ ਜਦੋਂ ਉਹ ਆ ਜਾਇਗਾ ਤਾਂ ਫੇਰ ਉਹਦੀ ਸਲਾਹ ਨਾਲ ਕੋਈ ਬਣਤਰ ਬਣਾ ਲਵਾਂਗਾ"

"ਪਰ ਪਿਤਾ ਜੀ, ਲੋਕੀ ਤਾਂ ਕਹਿੰਦੇ ਹਨ ਕਿ ਜਿਹੜਾ ਵੀ ਸਤਿਗੁਰਾਂ ਦੀ ਵਿਰੋਧਤਾ ਕਰਦਾ ਹੈ, ਉਹਦੀ ਖੈਰ ਨਹੀਂ ਹੁੰਦੀ"

"ਪਰ ਅਸਾਂ ਕਿਹੜੀ ਵਿਰੋਧਤਾ ਕੀਤੀ ਹੈ, ਨਾਲੇ ਅਜੇ ਤਾਂ ਪੂਰਾ ਮਹੀਨਾ ਪਿਆ ਹੈ, ਬਹੁਤਾ ਹੋਇਆ ਤਾਂ ਇਹ ਸ਼ਹਿਰ ਹੀ ਛਡ ਜਾਵਾਂਗੇ।

"ਸ਼ਹਿਰ ਹੀ ਛਡ ਜਾਉਗੇ ?"

"ਹਾਂ ਜੀ"

"ਪਰ ਜ਼ਮੀਨਾਂ !"

"ਵੇਚ ਵਟ ਲਵਾਂਗਾ, ਨਾਲੇ ਸੱਚ ਤਾਂ ਇਹ ਹੈ, ਲਿਜਸੀ ਜੀ,

ਜੁ ਮੈਂ ਤਾਂ ਏਥੋਂ ਕਦੇ ਦਾ ਜਾਣ ਨੂੰ ਕਰ ਰਿਹਾ ਹਾਂ, ਮੈਨੂੰ ਕਿਸੇ ਮੜੇ ਮੁਰਸ਼ਦ ਦੀ ਗੁਲਾਮੀ ਮਨਜ਼ੂਰ ਨਹੀਂ, ਅਤੇ ਮੈਂ ਸਚ ਕਹਿੰਦਾ ਹਾਂ, ਕਿ ਜੇ ਇਹ ਯੰਗ ਯੁੰਗ ਫੇਰ ਮੇਰੀ ਕੋਠੀ ਵੜਿਆ ਤਾਂ ਉਹਦੀ ਜਾਨ ਦੀ ਖੈਰ ਨਹੀਂ"

"ਪਰ ਪਿਤਾ ਜੀ, ਸ਼ਹਿਰ ਛਡਣਾ ਵੀ ਤਾਂ ਕੋਈ ਸੁਖਾਲੀ ਖੇਡ ਨਹੀਂ"

"ਠੀਕ ਏ, ਪਰ ਮੈਂ ਤਾਂ ਜੈਫਰਸਨ ਹੋਪ ਦੀ ਉਡੀਕ ਕਰਾਂਗਾ – ਉਹਦੇ ਆਵਣ ਤੇ ਸਭ ਕੁਝ ਠੀਕ ਹੋ ਜਾਵੇਗਾ, ਪਰ ਤੈਨੂੰ ਫ਼ਿਕਰ ਦੀ ਕਿਹੜੀ ਲੋੜ ਪਈ ਹੈ, ਆਪਣਾ ਖਾ ਪੀ ਅਤੇ ਮੌਜ ਮੇਲਾ ਕਰ, ਅਸੀਂ ਆਪੇ ਨਿਬੜ ਲਾਂ ਗੇ"

ਜਾਹਨ ਫੈਰੀਅਰ ਨੇ ਉਪਰੋਕਤ ਗਲ ਭਾਵੇਂ ਬੜੇ ਹੌਸਲੇ ਨਾਲ ਕਹੀ ਸੀ ਪਰ ਲਿਯੂਸੀ ਨੇ ਰਾਤ ਨੂੰ ਸੌਣ ਲਗਿਆਂ ਵੇਖ ਲਿਆ ਜੋ ਉਹ ਰਾਤ ਫੈਰੀਅਰ ਘਰ ਦੇ ਸਾਰੇ ਬੂਹੇ ਬਾਰੀਆਂ ਮਾਰ ਕੇ ਸੁੱਤਾ ਅਤੇ ਸੌਣ ਤੋਂ ਪਹਿਲਾਂ ਉਹਨੇ ਅਪਣੀ ਬੰਦੂਕ ਵੀ ਸਾਫ ਕਰਕੇ ਭਰਕੇ ਅਪਣੇ ਸਰਹਾਣੇ ਰਖ ਲਈ ਸੀ।

## ੪

ਅਗਲੀ ਭਲਕ ਜਾਹਨ ਫੈਰੀਅਰ ਸ਼ਹਿਰ ਵਿਚ ਗਿਆ ਅਤੇ ਨੀਵੇਡਾ ਜਾਣ ਵਾਲੇ ਕਿਸੇ ਆਪਣੇ ਵਾਕਿਫਕਾਰ ਦੇ ਹਥ ਉਹਨੇ ਜੈਫਰਸਨ ਹੋਪ ਨੂੰ ਇਤਨੀ ਗਲ ਆਖ ਭੇਜੀ ਕਿ ਉਹ ਜਿਤਨੀ ਵੀ ਉਸ ਤੋਂ ਜਲਦੀ ਹੋ ਸਕੇ, ਵਾਪਸ ਪਰਤ ਆਵੇ, ਇਤਨੀ ਗਲ ਆਖ ਅਤੇ ਜਾਣ ਵਾਲੇ ਨੂੰ ਆਪਣੇ ਸਾਹਮਣੇ ਟੋਰ ਫੈਰੀਅਰ ਹੋਲੇ ਚਿਤ ਆਪਣੇ ਘਰ ਮੁੜ ਆਇਆ, ਪਰ ਅਜੇ ਘਰੋਂ ਕੁਝ ਵਿਥ ਉਤੇ ਹੀ ਸੀ ਕਿ ਆਪਣੇ ਘਰ ਦੇ ਫਾਟਕ ਦੇ ਦੋਵੱਲੀ ਇਕ ਇਕ ਘੋੜਾ ਬੱਝਾ ਵੇਖ ਕੇ ਉਹ ਸੋਚੀਂ ਪੈ ਗਿਆ, ਅਤੇ ਜਦੋਂ ਉਹਨੇ ਘਰ ਵੜ ਕੇ ਸਾਹਮਣੇ ਵਾਲੀ ਬੈਠਕ ਵਿਚ ਦੋ ਗਭਰੂ ਮੁੰਡਿਆਂ ਨੂੰ ਆਪਣੀ ਹੀ ਮੌਜੇ ਨਿਸਚਿੰਤ ਬੈਠਿਆਂ ਵੇਖਿਆ ਤਾਂ ਉਹ ਹੈਰਾਨ ਹੀ ਰਹਿ ਗਿਆ। ਉਹਨਾਂ ਵਿਚੋਂ ਲੰਮੇ ਪੀਲੇ ਮੂੰਹ ਵਾਲਾ ਇਕ ਮੁੰਡਾ ਤਾਂ ਆਰਾਮ ਕੁਰਸੀ ਉਤੇ ਟੇਢਾ ਪਿਆ ਹੋਇਆ ਸੀ ਅਤੇ ਦੂਜਾ, ਜਿਦ੍ਹੇ ਕਿ ਮੋਟੇ ਮੋਟੇ ਅਤੇ ਭੱਦੇ ਨੈਣ ਨਕਸ਼ ਸਨ, ਜੇਬਾਂ ਵਿਚ ਹਥ ਪਾਈ ਬਾਰੀ ਥਾਣੀ ਬਾਹਰ ਝਾਕਦਾ ਹੋਇਆ ਵਿਸਲਾਂ ਮਾਰ ਰਿਹਾ ਸੀ। ਫੈਰੀਅਰ ਨੂੰ ਅੰਦਰ ਆਇਆ ਵੇਖ ਉਹਨਾਂ ਦੋਹਾਂ ਨੇ ਨਮਸ-ਕਾਰ ਆਦਿ ਆਖਣ ਦੀ ਬਜਾਇ ਮਾੜਾ ਮਾੜਾ ਸਿਰ ਹਿਲਾ ਦਿਤਾ ਅਤੇ ਫੇਰ ਕੁਰਸੀ ਉਤੇ ਬੈਠੇ ਗਭਰੂ ਨੇ ਇੰਝ ਗਲ ਬਾਤ ਛੇੜੀ:—

"ਹੋ ਸਕਦਾ ਹੈ ਜਨਾਬ, ਤੁਸੀਂ ਸਾਥੋਂ ਨਾਵਾਕਿਫ਼ ਹੋਵੋ, ਏਸ

ਲਈ ਮੈਂ ਆਪ ਨੂੰ ਦਸ ਦੇਵਾਂ ਜੋ ਇਹ ਮੇਰੇ ਸਾਥੀ ਸਤਿਗੁਰਾਂ ਦੇ ਗੂਹੜੇ ਮਿੱਤਰ ਡਰੇਬਰ ਦੇ ਫਰਜ਼ੰਦ ਹਨ ਅਤੇ ਮੈਨੂੰ ਮਿਸਟਰ ਸਟਰੈਂਜਰਸਨ ਦਾ ਵਡਾ ਲੜਕਾ ਹੋਣ ਦਾ ਮਾਨ ਹੈ।"

ਜਾਹਨ ਫੈਰੀਅਰ ਤੇ ਜਦੋਂ ਏਸ ਤਰ੍ਹਾਂ ਉਹਨਾਂ ਦੀ ਅਸਲੀਅਤ ਰੋਸ਼ਨ ਹੋ ਗਈ ਤਾਂ ਉਹ ਉਹਨਾਂ ਦੇ ਆਉਣ ਦਾ ਮਨੋਰਥ ਵੀ ਭਾਂਪ ਗਿਆ।

"ਤੁਸੀਂ ਸ਼ਾਇਦ ਸਾਡੇ ਏਥੇ, ਤੁਹਾਡੇ ਘਰ ਆਵਣ ਦਾ ਪਰ-ਯੋਜਨ ਵੀ ਸਮਝ ਲਿਆ ਹੋਵੇਗਾ, ਅਸੀਂ ਆਪਣੇ ਸਤਿਗੁਰਾਂ ਦੇ ਕਹਿਣ ਤੇ ਆਏ ਹਾਂ, ਤਾਂ ਜੋ ਤੁਹਾਡੀ ਧੀ ਨੂੰ ਆਪਣਾ ਵਰ ਚੁਨਣ ਵਿਚ ਸੁਖਾਲ ਹੋ ਜਾਏ, ਮੇਰੇ ਮਿੱਤਰ ਦੇ ਘਰੀਂ ਏਸ ਵੇਲੇ ਸਤ ਵਹੁਟੀਆਂ ਹਨ ਅਤੇ ਮੇਰੇ ਕੋਲ ਕੇਵਲ ਚਾਰ ਹੀ ਹਨ, ਏਸ ਲਈ ਮੈਨੂੰ ਪੂਰਨ ਭਰੋਸਾ ਹੈ, ਕਿ ਏਸ ਵਿਆਹ ਦੇ ਮੁਆਮਲੇ ਵਿਚ ਮੇਰੇ ਹਕੂਕ ਮੇਰੇ ਮਿਤਰ ਨਾਲੋਂ ਜ਼ਿਆਦਾ ਗਿਣੇ ਜਾਣਗੇ।"

"ਨਹੀਂ, ਨਹੀਂ, ਮਿੱਤਰ ਸਟਰੇਂਜਰਸਨ", ਡਰੇਬਰ ਨੇ ਰਤਾ ਤੇਜ਼ ਹੋ ਕੇ ਕਿਹਾ। "ਏਸ ਵੇਲੇ ਇਹ ਸੁਆਲ ਨਹੀਂ, ਏਸ ਵੇਲੇ ਜੇ ਕੋਈ ਸਵਾਲ ਹੈ ਤਾਂ ਉਹ ਇਹ ਹੈ ਕਿ ਜ਼ਿਆਦਾ ਵਹੁਟੀਆਂ ਰਖਣ ਲਈ ਕੌਣ ਜ਼ਿਆਦਾ ਸਮਰਥ ਹੈ। ਤੈਨੂੰ ਪਤਾ ਹੋਣਾ ਚਾਹੀਦਾ ਹੈ, ਸਟਰੈਂਜਰਸਨ, ਕਿ ਏਸ ਵੇਲੇ ਮੇਰੇ ਪਿਤਾ ਜੀ ਨੇ ਆਪਣੀਆਂ ਸਾਰੀਆਂ ਚਕੀਆਂ ਮੇਰੇ ਨਾਮ ਲਵਾ ਦਿਤੀਆਂ ਹਨ ਅਤੇ ਮੈਂ ਤੇਰੇ ਨਾਲੋਂ ਕਿਤੇ ਵਧ ਅਮੀਰ ਹਾਂ।"

"ਪਰ ਤੈਨੂੰ ਵੀ ਖ਼ਬਰ ਹੋਣੀ ਚਾਹੀਦੀ ਹੈ, ਮਿੱਤਰ ਡਰੇਬਰ", ਸਟਰੈਂਜਰਸਨ ਨੇ ਵੀ ਰਤਾ ਗਰਮ ਹੋ ਕੇ ਕਿਹਾ, "ਜੁ ਪਿਤਾ ਜੀ ਦੀ ਮ੍ਰਿਤੂ ਮਗਰੋਂ, ਉਹਨਾਂ ਦੀ ਸਾਰੀ ਜਾਇਦਾਦ ਦਾ ਮੈਂ ਹੀ ਇਕੱਲਾ

ਮਾਲਕ ਹਾਂ, ਮੇਰਾ ਸਮਾਜਕ ਰੁਤਬਾ ਵੀ ਤੇਥੋਂ ਵਡਾ ਹੈ ਅਤੇ ਗਿਰਜੇ ਵਿਚ ਵੀ ਮੈਨੂੰ ਤੇਥੋਂ ਅਗੇ ਹੀ ਥਾਂ ਮਿਲਦੀ ਹੈ।"

"ਖ਼ੈਰ ਜੀ ਖ਼ੈਰ", ਡਰੇਬਰ ਨੇ ਆਪਣਾ ਮੂਹ ਸ਼ੀਸ਼ ਵਿਚੋਂ ਦੀ ਵੇਖਦਿਆਂ ਹੋਇਆਂ ਕਿਹਾ, "ਏਸ ਗਲ ਬਾਬਤ ਸਾਡਾ ਝਗੜਾ ਹੀ ਫ਼ਜ਼ੂਲ ਹੈ। ਇਸ ਸਾਰੀ ਗਲ ਦਾ ਫੈਸਲਾ ਪਿਆਰੀ ਲਿਯੂਸੀ ਦੇ ਮੋਹਣੇ ਹਥਾਂ ਵਿਚ ਹੈ, ਅਤੇ ਉਹ ਸਾਡੇ ਵਿਚੋਂ ਜਿਸ ਨੂੰ ਚਾਹੇਗੀ, ਵਰ ਲਏਗੀ।"

ਉਹਨਾਂ ਦੀ ਏਸ ਸਾਰੀ ਗਲ ਬਾਤ ਦੇ ਦੌਰਾਨ ਵਿਚ ਬੁੱਢਾ ਫੈਰੀਅਰ ਦਰਵਾਜ਼ੇ ਵਿਚ ਹੀ ਖੜੋਤਾ ਭਾਵੇਂ ਬੋਲਿਆ ਕੁਝ ਨਹੀਂ ਸੀ, ਪਰ ਅੰਦਰੋਂ ਅੰਦਰੀ ਉਬਾਲੇ ਜ਼ਰੂਰ ਖਾ ਰਿਹਾ ਸੀ, ਅਤੇ ਹੁਣ ਉਹਦੇ ਲਈ ਹੋਰ ਵਧੇਰੇ ਸਬਰ ਕਰਨਾ ਅਸੰਭਵ ਹੋ ਗਿਆ।

"ਵੇਖੋ ਜੀ", ਉਹਨੇ ਮੁੰਡਿਆਂ ਕੋਲ ਜਾ ਕੇ ਕਿਹਾ, "ਜਦੋਂ ਮੇਰੀ ਧੀ ਤੁਹਾਨੂੰ ਬੁਲਾਵੇ, ਜੀ ਸਦਕੇ ਆ ਜਾਣਾ, ਪਰ ਜਦੋਂ ਤੋੜੀ ਉਹ ਤੁਹਾਨੂੰ ਨਹੀਂ ਬੁਲਾਉਂਦੀ, ਤੁਸੀਂ ਏਥੇ ਅਗੇ ਨੂੰ ਆਪਣੀਆਂ ਭੈੜੀਆਂ ਸ਼ਕਲਾਂ ਦਸਣ ਦੀ ਕੋਈ ਖੇਚਲ ਨਾ ਕਰਨੀ।"

ਗਭਰੂਆਂ ਭਾਣੇ ਤਾਂ ਉਹਨਾਂ ਦਾ ਲਿਯੂਸੀ ਨਾਲ ਏਸ ਤਰ੍ਹਾਂ ਵਿਆਹ ਕਰਨ ਦੀ ਖ਼ਾਹਿਸ਼ ਜ਼ਾਹਿਰ ਕਰਨਾ ਫੈਰੀਅਰ ਅਤੇ ਉਹਦੀ ਧੀ ਉਤੇ ਇਕ ਬੜੀ ਭਾਰੀ ਮੇਹਰਬਾਨੀ ਕਰਨੀ ਸੀ, ਪਰ ਜਦੋਂ ਉਹਨਾਂ ਫੈਰੀਅਰ ਨੂੰ ਇਸ ਤਰ੍ਹਾਂ ਗੁੱਸੇ ਨਾਲ ਗਲਾਂ ਕਰਦਿਆਂ ਡਿਠਾ ਤਾਂ ਉਹਨਾਂ ਦੀ ਹੈਰਾਨੀ ਦੀ ਅਸਲੋਂ ਹੀ ਕੋਈ ਹਦ ਨਾ ਰਹੀ।

"ਏਸ ਕਮਰੇ ਵਿਚੋਂ ਬਾਹਰ ਜਾਣ ਦੇ ਕੇਵਲ ਦੋ ਹੀ ਰਸਤੇ ਹਨ", ਫੈਰੀਅਰ ਨੇ ਪਹਿਲੇ ਨਾਲੋਂ ਵੀ ਜ਼ਿਆਦਾ ਭਖ ਕੇ

ਕਿਹਾ, "ਇਕ ਇਹ ਬੂਹਾ ਹੈ, ਅਤੇ ਦੂਜੇ ਉਹ ਬਾਰੀ, ਤੁਸੀਂ ਦਸੋ ਕਿ ਤੁਸੀਂ ਕਿਹੜੇ ਰਸਤਿਓਂ ਬਾਹਰ ਨਿਕਲਣਾ ਪਸੰਦ ਕਰੋਗੇ ?"

ਫੈਰੀਅਰ ਦੀ ਡਰੌਣੀ ਸੂਰਤ ਵੇਖ ਕੇ ਉਹ ਦੋਵੇਂ ਗਭਰੂ ਡਰ ਗਏ, ਅਤੇ ਬਿਨਾਂ ਕਿਸੇ ਹੋਰ ਹੁੱਜਤ ਦੇ ਫ਼ੌਰਨ ਹੀ ਬਾਹਰ ਨਿਕਲ ਗਏ ।

"ਕਿਉਂ ਕਿਹੜਾ ਰਸਤਾ ਪਸੰਦ ਏ ?" ਫੈਰੀਅਰ ਨੇ ਫੇਰ ਪੁਛਿਆ ।

"ਤੁਸੀਂ ਏਸ ਘੜੀ ਨੂੰ ਪਛਤਾਓਗੇ, ਫੈਰੀਅਰ", ਸਟਰੇਂਜਰਸਨ ਨੇ ਲਾਲ ਪੀਲਿਆਂ ਹੋ ਕੇ ਕਿਹਾ, "ਤੁਸਾਂ ਸਤਿਗੁਰਾਂ ਦੇ ਹੁਕਮ ਨੂੰ ਪੈਰਾਂ ਹੇਠ ਲਤਾੜਿਆ ਹੈ, ਅਤੇ ਯਾਦ ਰਖਣਾ ਤੁਹਾਨੂੰ ਵੀ ਇੰਜ ਹੀ ਲਿਤਾੜਿਆ ਜਾਵੇਗਾ।"

"ਲਿਤਾੜਿਆ ਹੀ ਨਹੀਂ", ਡਰੇਬਰ ਨੇ ਕਿਹਾ, "ਮਿਧਿਆ ਅਤੇ ਪੀਸਿਆ ਵੀ ਜਾਵੇਗਾ।"

"ਹੱਛਾ, ਇਹ ਗਲ ਹੈ ! ਤਾਂ ਠਹਿਰੋ, ਜਾਇਓ ਨਾ", ਅਤੇ ਇਹ ਕਹਿੰਦਿਆਂ ਹੀ ਬੁੱਢਾ ਫੈਰੀਅਰ ਬੰਦੂਕ ਲਿਆਉਣ ਲਈ ਅੰਦਰ ਨੂੰ ਭਜ ਗਿਆ, ਪਰ ਜਦੋਂ ਨੂੰ ਬੰਦੂਕ ਭਰ ਭਰਾ ਕੇ ਬਾਹਰ ਆਇਆ ਤਾਂ ਮੁੰਡੇ ਘੋੜਿਆਂ ਤੇ ਚੜ੍ਹੀ ਦੂਰ ਵਿਥ ਤੇ ਚਲੇ ਗਏ ਸਨ, "ਉਲੂ ਦੇ ਪੱਠੇ, ਹਰਾਮਜ਼ਾਦੇ," ਬੁੱਢੇ ਫੈਰੀਅਰ ਨੇ ਆਪਣੇ ਮਥੇ ਉਤੋਂ ਪਸੀਨਾ ਪੂੰਜਦੇ ਅਤੇ ਹੌਂਕਦਿਆਂ ਹੋਇਆਂ ਨੇ ਕਿਹਾ – ਇਤਨੇ ਨੂੰ ਲਿਯੂਸੀ ਵੀ ਇਹ ਸ਼ੋਰ ਸੁਣ ਕੇ ਉਥੇ ਪਹੁੰਚ ਗਈ।

"ਤੂੰ ਮਰ ਜਾਏਂ ਤਾਂ ਚੰਗਾ ਏ ਕੁੜੀਏ, ਬਨਿਸਬਤ ਇਸ ਦੇ ਕਿ ਤੂੰ ਇਹਨਾਂ ਵਿਚੋਂ ਕਿਸੇ ਬੇਵਕੂਫ ਨਾਲ ਵਿਆਹ ਕਰਵਾਕੇ ਮੇਰੀ ਇੱਜ਼ਤ ਨੂੰ ਵੱਟਾ ਲਾਣ ਦੀ ਗੁਨਾਹਗਾਰ ਹੋਵੇਂ ।"

"ਬੇਸ਼ਕ ਪਿਤਾ ਜੀ, ਪਰ ਜੈਫਰਸਨ ਤਾਂ ਅਜ ਕਲ੍ਹ ਆ ਜਾਣ

ਵਾਲਾ ਹੋਵੇਗਾ''

"ਹਾਂ, ਜ਼ਰੂਰ ਅਤੇ ਹੁਣ ਤਾਂ ਉਹ ਜਿਤਨੀ ਵੀ ਜਲਦੀ ਆ ਸਕੇ, ਉਤਨਾ ਹੀ ਚੰਗਾ ਹੈ''

ਬੁੱਢੇ ਫੇਰੀਅਰ ਅਤੇ ਉਹਦੀ ਅਣਜਾਣ ਧੀ ਨੂੰ ਇਸ ਵੇਲੇ ਕਿਸੇ ਮਿਤ੍ਰ ਸਨੇਹੀ ਦੀ ਅਸਲੋਂ ਹੀ ਬੜੀ ਲੋੜ ਸੀ, ਸਾਰੇ ਸ਼ਹਿਰ ਅੰਦਰ ਉਨ੍ਹਾਂ ਸਤਿਗੁਰੂ ਫਿਟਕਾਰਿਆਂ ਦਾ ਕੋਈ ਮਦਦਗਾਰ ਜਾਂ ਗ਼ਮ-ਗੁਸਾਰ ਨਹੀਂ ਸੀ – ਉਹ ਬਿਲਕੁਲ ਹੀ ਇਕੱਲੇ ਸਨ ਅਤੇ ਏਸ ਤੋਂ ਇਲਾਵਾ ਸਤਿਗੁਰੂ ਦੇ ਅਮੋੜ ਕਹਿਰ ਦਾ ਨਿਸ਼ਾਨਾ ਸਨ – ਜਿਥੇ ਮਾੜੇ ਮਾਮੂਲੀ ਹੁਕਮਾਂ ਦੀ ਉਲੰਘਣਾ ਦੀ ਸਜ਼ਾ ਸਤਿਗੁਰਾਂ ਵਲੋਂ ਮੌਤ ਹੁੰਦੀ ਹੋਵੇ ਉਥੇ ਫੈਰੀਅਰ ਵਲੋਂ ਹੋਈ ਇਸ ਕਦਰ ਗੁਸਤਾਖ਼ੀ ਦੀ ਸਜ਼ਾ ਦਾ ਤਾਂ ਅੰਦਾਜ਼ਾ ਹੀ ਕੀ ਲਾਇਆ ਜਾ ਸਕਦਾ ਸੀ – ਇਹੋ ਕਾਰਣ ਸੀ ਜੋ ਫੇਰੀਅਰ ਦਿਲ ਦਾ ਦਲੇਰ ਹੁੰਦਾ ਹੋਇਆ ਵੀ ਸਤਿਗੁਰਾਂ ਵਲੋਂ ਹੋਣ ਵਾਲੇ ਅਣਡਿਠੇ ਜ਼ੁਲਮਾਂ ਦੀ ਮਾਰ ਦਾ ਖਿਆਲ ਕਰਕੇ ਬੇਵਸੇ ਹੀ ਫੜਕ ਉਠਦਾ।

ਫੈਰੀਅਰ ਦਾ ਖ਼ਿਆਲ ਸੀ ਜੋ ਉਹਨਾਂ ਦੋਹਾਂ ਗਭਰੂਆਂ ਨਾਲ ਉਹਦੇ ਵਲੋਂ ਹੋਏ ਬੁਰੇ ਸਲੂਕ ਦੀ ਉਹਨੂੰ ਸਤਿਗੁਰਾਂ ਵਲੋਂ ਕੋਈ ਨਾ ਕੋਈ ਤਾੜਨਾ ਜ਼ਰੂਰ ਹੋਵੇਗੀ ਅਤੇ ਹੋਈ ਵੀ, ਪਰ ਕੁਝ ਅਜਿਹੀ ਸ਼ਕਲ ਵਿਚ ਜਿਸ ਦੀ ਕਿ ਬੁਢੇ ਫੈਰੀਅਰ ਨੂੰ ਬਿਲਕੁਲ ਹੀ ਕੋਈ ਆਸ ਉਮੈਦ ਨਹੀਂ ਸੀ – ਜਦੋਂ ਉਹ ਅਗਲੀ ਸਵੇਰ ਬਿਸਤਰੇ ਵਿਚੋਂ ਉਠਿਆ ਤਾਂ ਆਪਣੇ ਲਿਹਾਫ਼ ਦੇ ਉਪਰਵਾਰ ਪਿੰਨ ਨਾਲ ਟਾਂਕਿਆ ਹੋਇਆ ਕਾਗਜ਼ ਦਾ ਇਕ ਟੁਕੜਾ ਵੇਖ ਕੇ ਹੈਰਾਣ ਰਹਿ ਗਿਆ, ਕਾਗਜ਼ ਉਤੇ ਮੋਟੇ ਮੋਟੇ ਅਖਰਾਂ ਵਿਚ ਇਤਨੀ ਗਲ ਲਿਖੀ ਹੋਈ ਸੀ:

"ਉਨੱਤੀ ਦਿਨਾਂ ਮਗਰੋਂ ਤੇਰੀ ਧੀ ਨੂੰ ਕੋਈ ਮੁਕੰਮਲ ਜੁਆਬ

ਦੇਣਾ ਪਵੇਗਾ, ਨਹੀਂ ਤਾਂ ....."

ਇਤਨੀ ਗਲ ਪੜ੍ਹ ਕੇ ਬੁਢੇ ਫੈਰੀਅਰ ਦੀ ਤਾਂ ਬਸ ਖਾਨਿਉਂ ਹੀ ਗਈ – ਘਰ ਦੇ ਸਾਰੇ ਬੂਹੇ ਬਾਰੀਆਂ ਰਾਤੀਂ ਉਹ ਆਪ ਆਪਣੀ ਹਥੀਂ ਬੰਦ ਕਰਕੇ ਸੁੱਤਾ ਸੀ, ਫੇਰ ਅਜੇਹੀ ਹਾਲਤ ਵਿਚ ਕਾਗ਼ਜ਼ ਦਾ ਇਹ ਟੁਕੜਾ ਏਥੇ ਕੌਣ ਅਤੇ ਕਿਵੇਂ ਟਾਂਕ ਗਿਆ ਸੀ – ਇਹ ਗਲ ਉਹਦੇ ਬਿਲਕੁਲ ਸਮਝ ਨਾ ਪਈ – ਉਹਨੇ ਉਹ ਕਾਗ਼ਜ਼ ਤਾਂ ਭਾਵੇਂ ਉਸ ਵੇਲੇ ਮਰੋੜ ਮਚਕੋੜ ਕੇ ਪਾੜ ਘਤਿਆ ਅਤੇ ਲਿਯੂਸੀ ਨੂੰ ਵੀ ਏਸ ਗਲ ਦੀ ਕੋਈ ਖ਼ਬਰ ਨਾ ਕੀਤੀ ਪਰ ਫੇਰ ਵੀ ਉਹ ਅੰਗ ਅੰਗ ਵਿਚ ਠਠੰਬਰ ਗਿਆ ਸੀ – ਅਜਿਹੇ ਦੁਸ਼ਮਣਾਂ ਦੀ ਮਾਰ ਤੋਂ ਉਹ ਕਿਵੇਂ ਅਤੇ ਕਿਤਨਾਂ ਚਿਰ ਹੋਰ ਬਚ ਸਕਦਾ ਸੀ? ਭਲਾ ਜਿਸ ਹਥ ਨੇ ਕਾਗ਼ਜ਼ ਦਾ ਇਹ ਟੁਕੜਾ ਏਥੇ ਟਾਂਕਿਆ ਹੈ ਜੇ ਉਹੀਉ ਹਥ ਉਹਦੇ ਦਿਲ ਵਿਚ ਛੁਰਾ ਘੋਪ ਜਾਂਦਾ ਜਾਂ ਉਹਦੀ ਗਿਚੀ ਮਰੋੜ ਜਾਂਦਾ ਤਾਂ ਉਹਨੂੰ ਕਿਹੜਾ ਕੋਈ ਸਾਰ ਹੋਣੀ ਸੀ – ਪਰ ਅਗਲੀ ਭਲਕ ਤਾਂ ਏਸ ਤੋਂ ਵੀ ਵਧ ਡਰਾਉਣਾ ਵਾਕਿਆ ਪੇਸ਼ ਆਇਆ।

ਉਹ ਅਤੇ ਲਿਯੂਸੀ ਕਮਰੇ ਵਿਚ ਬੈਠੇ ਸਵੇਰ ਦੀ ਹਾਜ਼ਰੀ ਖਾ ਰਹੇ ਸਨ – ਕਿ ਲਿਯੂਸੀ ਦੀ ਨਜ਼ਰ ਇਕ ਦਮ ਹੀ ਉਪਰ ਜੁ ਗਈ ਉਹ ਤਾਂ ਚੀਕ ਮਾਰ ਕੇ ਹੀ ਰਹਿ ਗਈ, ਫੇਰੀਅਰ ਨੇ ਜਾਂ ਉਪਰ ਡਿਠਾ ਤਾਂ ਛੱਤਣ ਉਤੇ ਕੋਲੇ ਨਾਲ ਮੋਟਾ ਮੋਟਾ ਨੰਬਰ ਅਠਾਈ ਉਕਰਿਆ ਹੋਇਆ ਸੀ, ਲਿਯੂਸੀ ਨੂੰ ਏਸ ਗਲ ਦੀ ਕੋਈ ਸਮਝ ਨਹੀਂ ਸੀ ਅਤੇ ਨਾਂਹੀ ਫੈਰੀਅਰ ਨ ਉਹਨੂੰ ਸਮਝਾਇਆ ਹੀ, ਪਰੰਤੂ ਫੈਰੀਅਰ ਦਾ ਲਹੂ ਉਹਨੂੰ ਅਪਣੇ ਅੰਦਰ ਜੰਮਦਾ ਜੰਮਦਾ ਜਾਪਿਆ।

ਫੈਰੀਅਰ ਭਾਂਵੇ ਦੁਸ਼ਮਣਾਂ ਦੀ ਏਸ ਅਜੀਬ ਚਾਲ ਤੋਂ ਬੜਾ ਕੁਛ ਘਬਰਾ ਗਿਆ ਤਾਂ ਵੀ ਉਹਨੇ ਆਉਂਦੀ ਰਾਤ ਪਹਿਰਾ ਦੇ ਕੇ ਇਹ

ਵੇਖਣ ਦੀ ਪਕ ਪਕਾ ਲਈ ਜੋ ਉਹਦੇ ਦੁਸ਼ਮਣਾਂ ਵਿਚੋਂ ਕਿਹੜਾ ਏਥੇ ਘਰ ਆਕੇ ਇਹ ਨੰਬਰ ਲਿਖਣ ਦੀ ਹਿੰਮਤ ਕਰਦਾ ਹੈ, ਅਪਣੇ ਇਰਾਦੇ ਦਾ ਪੂਰਾ ਫੇਰੀਅਰ ਸਾਰੀ ਰਾਤ ਹੀ ਕਮਰੇ ਵਿੱਚ ਬੈਠਾ ਬੰਦੂਕ ਹਥ ਵਿੱਚ ਲਈ ਖੜਾ ਪਹਿਰਾ ਦੇਂਦਾ ਰਿਹਾ ਪਰੰਤੂ ਉਹਨੂੰ ਕੋਈ ਜ਼ਰਾ ਜਿੰਨੀ ਵੀ ਆਹਟ ਸੁਣਾਈ ਨਾ ਦਿਤੀ ਪਰ ਸਵੇਰੇ ਜਦੋਂ ਉਹ ਬੂਹਾ ਖੋਲਕੇ ਬਾਹਰ ਨਿਕਲਿਆ ਤਾਂ ਬੂਹੇ ਦੇ ਭਿਤਾਂ ਉਤੇ ਸਤਾਈ ਨੰਬਰ ਸਾਫ ਅੰਕਿਤ ਸੀ।

ਇਕ ਇਕ ਕਰਕੇ ਦਿਨ ਏਸ ਤਰ੍ਹਾਂ ਗੁਜ਼ਰਣ ਲਗ ਪਏ ਅਤੇ ਰੋਜ਼ ਹੀ ਕਿਰੇ ਨ ਕਿਰੇ ਕਦੇ ਫਾਟਕ ਨਾਲ, ਕਦੇ ਕੰਧਾਂ ਉਤੇ, ਕਦੇ ਕਿਸੇ ਬੂਟੇ ਨਾਲ ਅਤੇ ਕਦੇ ਕਿਸੇ ਕਮਰ ਦੇ ਫਰਸ਼ ਉਤੇ ਸਤਿਗੁਰਾਂ ਦੀ ਤਾੜਨਾ ਛੱਬੀ, ਪੰਜੀ, ਚੌਵੀ ਆਦਿ ਦਿਨ ਪਰ ਦਿਨ ਘਟਦੇ ਨੰਬਰਾਂ ਦੀ ਸੂਰਤ ਵਿੱਚ ਜ਼ਾਹਿਰ ਹੋ ਜਾਂਦੀ ਸੀ। ਫੇਰੀਅਰ ਨੇ ਬਹੁਤੇਰੀ ਕੋਸ਼ਸ਼ ਕੀਤੀ, ਉਹਨੇ ਪਹਿਰਾ ਰਖਿਆ, ਉਹਨੇ ਜਗਰਾਤੇ ਕਟੇ, ਉਹਨੇ ਨੌਕਰਾਂ ਨੂੰ ਸਾਰੀ ਸਾਰੀ ਰਾਤ ਹੁਸ਼ਿਆਰ ਰਖਿਆ ਪਰ ਉਹਨੂੰ ਇਹ ਨਬਰ ਲਿਖਣ ਵਾਲੇ ਦਾ ਕੋਈ ਥਹੁ ਪਤਾ ਨਾ ਚਲਿਆ ਅਤੇ ਏਸ ਅਪਣੀ ਅਸਫਲਤਾ ਕਾਰਣ ਉਹਦੇ ਦਿਲ ਅੰਦਰ ਇਕ ਅਜੀਬ ਹੀ ਸਹਿਮ ਨੇ ਘਰ ਕਰ ਲਿਆ ਅਤੇ ਉਹ ਅੰਦਰੋਂ ਅੰਦਰੀ ਘੁਲਣਾ ਸ਼ੁਰੂ ਹੋ ਗਿਆ, ਉਹਦੀ ਨੀਂਦ ਉਡ ਗਈ, ਉਹਦੀ ਭੁਖ ਮਾਰੀ ਗਈ, ਅਤੇ ਉਹਦੀਆਂ ਖਾਖਾਂ ਅੰਦਰ ਜਾ ਲਗੀਆਂ ਏਸ ਵੱਲੋਂ ਉਹ ਕਰੀਬਨ ਕਰੀਬਨ ਸਭਨਾਂ ਵਲੋਂ ਹੀ ਨਿਰਾਸ ਹੋ ਚੁਕਿਆ ਸੀ, ਅਤੇ ਜੋ ਉਹਨੂੰ ਅਜੇ ਵੀ ਕਿਸੇ ਗਲ ਦਾ ਮਾੜਾ ਮੋਟਾ ਕੁਝ ਹੌਸਲਾ ਸੀ ਤਾਂ ਉਹ ਸਟਰੇਂਜਰਸਨ ਹੋਪ ਦੀ ਆਮਦ ਦੇ ਨਾਲ ਸਬੰਧਤ ਸੀ।

ਵੀਹਾਂ ਦਿਨਾਂ ਤੋਂ ਪੰਦਰਾਂ ਅਤੇ ਪੰਦਰਾਂ ਤੋਂ ਦਸ ਹੀ ਦਿਨ ਰਹਿ ਗਏ ਪਰੰਤੂ ਜੈਫਰਸਨ ਹੋਪ ਦੇ ਆਵਣ ਦੀ ਫੇਰੀਅਰ ਨੂੰ ਕੋਈ ਖਬਰ

ਨ ਲਗੀ, ਇਹਨਾਂ ਦਿਨਾਂ ਵਿੱਚ ਜਦੋਂ ਵੀ ਕੋਈ ਘੋੜ-ਸਵਾਰ ਉਹਦੇ ਘਰ ਦੇ ਸਾਹਮਣਿਓਂ ਦੀ ਉਹਨੂੰ ਲੰਘਦਾ ਦਿਸ ਪੈਂਦਾ ਤਾਂ ਫੈਰੀਅਰ ਹੋਪ ਦਾ ਖਿਆਲ ਕਰਕੇ ਉਹ ਚੌਕੰਨਾ ਹੋ ਜਾਂਦਾ, ਪਰ ਨਾਹੀਂ, ਦਿਨ ਪੰਜਾਂ ਤੋਂ ਘਟਦੇ ਘਟਦੇ ਚਾਰ ਅਤੇ ਚਾਰਾਂ ਤੋਂ ਵੀ ਕੁਲ ਤਿੰਨ ਹੀ ਰਹਿ ਗਏ—ਪਰ ਜੇਫਰਸਨ ਹੋਪ ਫੇਰ ਵੀ ਨਾ ਆਇਆ ਅਤੇ ਇਸ ਵੇਲੇ ਫੈਰੀਅਰ ਦੇ ਸਹਿਮੇ ਹੋਏ ਦਿਲ ਨੇ ਢੇਰੀ ਢਾ ਦਿਤੀ, ਉਹ ਬਿਲਕੁਲ ਹੀ ਬੇਆਸ ਹੋ ਗਿਆ, ਉਹ ਇਕੱਲਾ ਸੀ ਅਤੇ ਪਹਾੜੀ ਰਸਤਿਆਂ ਤੋਂ ਵੀ ਬਿਲਕੁਲ ਅਣਜਾਣ ਸੀ—ਜਾਵੇ ਤਾਂ ਕਿਧਰ ! ਉਹਨੂੰ ਚਾਰੇ ਬੰਨਿਓਂ ਕੋਈ ਉਮੇਦ ਨਾ ਰਹੀ, ਪਰ ਇਸ ਅਥਾਹ ਨਾਉਮੈਦੀ ਵਿੱਚ ਵੀ ਇਕ ਗਲੋਂ ਉਹ ਫਰ ਵੀ ਬੜਾ ਦ੍ਰਿੜ੍ਹ-ਚਿਤ ਸੀ ਉਹ ਇਹ ਜੋ ਉਹ ਮਰ ਕੇ ਮਿਟੀ ਤਾਂ ਭਾਵੇਂ ਹੋ ਜਾਏ ਪਰੰਤੂ ਉਹ ਅਪਣੀ ਧੀ ਦੀ ਸ਼ਾਦੀ ਕਿਸੇ ਮਰਮਨ ਨਾਲ ਕਰਨ ਨੂੰ ਕਦੇ ਵੀ ਰਜ਼ਾਮੰਦ ਨਹੀਂ ਹੋਵੇਗਾ ।

ਇਕ ਦਿਨ ਡੂੰਘੀ ਸ਼ਾਮੀਂ ਫੈਰੀਅਰ ਘਰ ਦੇ ਬੂਹੇ ਬਾਰੀਆਂ ਬੰਦ ਕਰੀ ਬੇਠਾ ਅਪਣੇ ਛੁਟਕਾਰੇ ਦੇ ਸਾਧਨ ਸੋਚ ਰਿਹਾ ਸੀ—ਓਸ ਸਵੇਰ ਉਹਦੇ ਘਰ ਦੀਆਂ ਕੰਧਾਂ ਉਤੇ ਨੰਬਰ ਦੋ ਲਿਖਿਆ ਹੋਇਆ ਸੀ ਅਤੇ ਕੇਵਲ ਕਲ੍ਹ ਦਾ ਹੀ ਦਿਨ ਹੋਰ ਬਾਕੀ ਸੀ—ਉਹਦੇ ਦੁਸ਼ਮਣ ਉਹਦੇ ਕਾਲ-ਜਾਲ ਦੀਆਂ ਡੋਰਾਂ ਖਿਚਦੇ ਹੋਏ ਦਮ ਪਰ ਦਮ ਉਹਦੇ ਨੇੜੇ ਪਹੁੰਚ ਰਹੇ ਸਨ ਅਤੇ ਨਾਉਮੈਦੀ ਦੇ ਇਸ ਚੋਤਰਫੀ ਹਨੇਰ ਵਿੱਚ ਬਚਾਓ ਦੀ ਉਹਨੂੰ ਕੋਈ ਵੀ ਸੂਰਤ ਨਜ਼ਰ ਨਹੀਂ ਸੀ ਆ ਰਹੀ ਅਤੇ ਅਜੇਹੀ ਦਸ਼ਾ ਵਿੱਚ ਜਦ ਕਿ ਉਹਦੇ ਕਿਸੇ ਸਹਾਈ ਨੇ ਵੀ ਉਹਦੀ ਬਾਹੁੜੀ ਨਾ ਕੀਤੀ ਉਹ ਗ਼ਮਾਂ ਵਿੱਚ ਚਕਰਾਇਆ ਅਪਣਾ ਧੌਲਾ ਸਿਰ ਅਪਣੇ ਸਾਹਮਣੇ ਪਈ ਮੇਜ਼ ਉਤੇ ਰਖਕੇ ਰੋਣੋਂ ਨਾ ਰੁਕ ਸਕਿਆ ਅਤੇ ਰੋਂਦਿਆਂ ਰੋਂਦਿਆਂ ਨੂੰ ਫੈਰੀਅਰ ਨੂੰ ਰਾਤ ਹੋ

ਗਈ-ਰੋ ਧੋ ਕੇ ਜਦੋਂ ਉਹਦਾ ਜੀਅ ਕੁਝ ਹੌਲਾ ਹੋਇਆ ਤਾਂ ਘਰ ਦੇ ਬਾਹਰਲੇ ਬੂਹੇ ਉਤੇ ਕਿਸੇ ਦੀ ਬਹੁਤ ਹੀ ਹੌਲੀ ਜਹੀ ਦਸਤਕ ਸੁਣਕੇ ਉਹ ਫੇਰ ਸਹਿਮ ਉਠਿਆ-ਉਹ ਦਬੇ ਪੈਰ ਦਰਵਾਜ਼ੇ ਤੋੜੀ ਗਿਆ ਅਤੇ ਅਵਾਜ਼ ਦੀ ਅਸਲੀਅਤ ਨੂੰ ਪਹਿਚਾਨਣ ਦੀ ਕੋਸ਼ਸ਼ ਵਿੱਚ ਦਰਵਾਜ਼ੇ ਨਾਲ ਚੁਪ ਕੀਤੜੇ ਹੀ ਕੰਨ ਲਾਕੇ ਖੜਾ ਹੋ ਗਿਆ, ਇਕ ਸੈਕਿੰਡ ਮਗਰੋਂ ਫੇਰ ਓਹੀ ਅਵਾਜ਼ ਹੋਈ-ਕੋਈ ਦਰਵਾਜ਼ੇ ਨੂੰ ਸਚੀਓਂ ਹੀ ਬਾਹਰ ਤੋਂ ਕੇਵਲ ਇਕੋ ਉਂਗਲੀ ਦੇ ਠੁਲ ਨਾਲ ਹੌਲੀ ਹੌਲੀ ਟਕੋਰ ਰਿਹਾ ਸੀ, ਇਤਨਾ ਕੁਝ ਜਾਣ ਕੇ ਇਕ ਵੇਰੀ ਤਾਂ ਜਾਹਨ ਫੇਰੀਅਰ ਸਿਰ ਤੋਂ ਪੈਰਾਂ ਤੋੜੀ ਕੰਬ ਉਠਿਆ-ਕੀ ਇਹ ਸਤਿਗੁਰਾਂ ਵਲੋਂ ਭੇਜੇ ਹੋਏ ਕਿਸੇ ਕਾਤਲ ਦੀ ਦਸਤਕ ਸੀ ਜਾਂ ਉਸੇ ਦਾ ਹੀ ਕੋਈ ਦੂਤ ਅਗਲੀ ਸਵੇਰ ਲਈ ਕੇਵਲ ਇਕੋ ਦਿਨ ਬਾਕੀ ਰਹਿ ਜਾਣ ਦੀ ਅਖੀਰਲੀ ਤਾੜਨਾ ਲਿਖ ਰਿਹਾ ਸੀ? ਜਾਹਨ ਫੈਰੀਅਰ ਏਸ ਨਿਤ ਦੇ ਸਹਿਮ-ਸਹਿਕਵੇਂ ਤੋਂ ਅਤਿ ਦਾ ਹੀ ਤੰਗ ਆ ਚੁਕਿਆ ਸੀ ਅਤੇ ਇਹੋ ਕਾਰਣ ਸੀ ਜੋ ਏਸ ਵੇਲੇ ਉਹ ਝਟਾ ਪਟ ਦੀ ਮੌਤ ਨੂੰ ਜੀਓ ਆਇਆਂ ਕਹਿੰਦਿਆਂ ਹੋਇਆਂ ਕਾਤਲ ਦਾ ਛੁਰਾ ਛਾਤੀ ਵਿੱਚ ਖਾਣ ਲਈ ਦਰਵਾਜ਼ਾ ਚੁਫੱਟ ਖੋਲ ਖੜੋਤਾ।

ਪਰਤੂ ਬਾਹਰ ਚਾਰੋਂ ਬੰਨੇ ਚੁਪ ਸੀ, ਰਾਤ ਦੇ ਸਾਫ਼ ਨੀਲੇ ਅੰਬਰ ਵਿਚ ਅਨੇਕਾਂ ਹੀ ਤਾਰੇ ਟਿਮਟਿਮਾ ਰਹੇ ਸਨ ਤਾਰਿਆਂ ਦੀ ਲੋ ਵਿਚ ਫੈਰੀਅਰ ਨੂੰ ਨਾ ਤਾਂ ਬਾਗ ਵਿਚ ਹੀ ਅਤੇ ਨਾ ਹੀ ਬਾਹਰਲੀ ਸੜਕ ਉਤੇ ਕੋਈ ਆਦਮੀ ਨਜ਼ਰੀਂ ਆਇਆ - ਫੈਰੀਅਰ ਨੇ ਆਪਣੇ ਸੱਜੇ ਖੱਬੇ ਝਾਕਿਆ ਪਰ ਤਾਂ ਵੀ ਉਹਨੂੰ ਕੋਈ ਬੰਦਾ ਨਜ਼ਰ ਨਾ ਆਇਆ ਪਰੰਤੂ ਜਿਵੇਂ ਹੀ ਉਹਦੀ ਨਜ਼ਰ ਉਹਦੇ ਆਪਣੇ ਪੈਰਾਂ ਵਲ ਗਈ ਤਾਂ ਇਕ ਓਪਰੇ ਜਿਹੇ ਆਦਮੀ ਨੂੰ ਬੂਹੇ ਦੇ ਵਿਚਕਾਰ ਢਿਡ

ਪਰਨੇ ਤੁਵਾਲ ਲੰਮਿਆਂ ਪਿਆਂ ਵੇਖ ਉਹਦੇ ਤੇ ਮਾਨੋਂ ਆਨੇ ਹੀ ਟੱਡੇ ਰਹਿ ਗਏ – ਉਹ ਆਪਣੀ ਮਦਦ ਲਈ ਪੁਕਾਰ ਪਾਣ ਨੂੰ ਹੀ ਸੀ ਕਿ ਲੰਮੇ ਪਏ ਮਨੁੱਖ ਨੇ ਸਪ ਦੀ ਫੁਰਤੀ ਨਾਲ ਅੰਦਰ ਘਿਸਰ ਕੇ ਦਰਵਾਜ਼ਾ ਮਾਰ ਘਤਿਆ।

"ਹੈਂ! ਹੈਂ! ਹੋਪ! ਤੁਸੀਂ!"

"ਹਾਂ, ਹਾਂ, ਪਰ ਪਹਿਲੇ ਮੈਨੂੰ ਢਿਡ ਪਾਣ ਲਈ ਕੁਝ ਅੰਨ ਪਾਣੀ ਦਿਉ," ਹੋਪ ਨੇ ਹੌਲੀ ਜਿਹੀ ਕਿਹਾ, "ਦੋ ਦਿਨ ਹੋ ਗਏ ਨੇ ਅਤੇ ਮੇਰੇ ਅੰਦਰ ਪਾਣੀ ਦੀ ਇਕ ਤਿਪ ਵੀ ਨਹੀਂ ਗਈ"

ਫੇਰੀਅਰ ਨੇ ਰਸੋਈ ਵਿਚ ਜਾ ਕੇ ਸ਼ਾਮ ਦੇ ਰਿਧੇ ਪੱਕੇ ਵਿਚੋਂ ਜੋ ਕੁਝ ਬਚਿਆ ਸੀ ਉਹਦੇ ਅਗੇ ਲਿਆ ਧਰਿਆ ਅਤੇ ਹੋਪ ਨੇ ਬਿਨਾ ਕਿਸੇ ਹੋਰ ਗੱਲ ਦੇ ਸਭ ਕੁਝ ਸਾਫ਼ ਕਰ ਦਿੱਤਾ!

"ਲਿਯੂਸੀ ਜੀ ਤਾਂ ਚੰਗੇ ਹਨ?"

"ਹਾਂ, ਉਹਨੂੰ ਆਉਣ ਵਾਲੇ ਖ਼ਤਰੇ ਦੀ ਕੋਈ ਬਾਹਲੀ ਸੂਝ ਨਹੀਂ"

"ਇਹ ਵੀ ਚੰਗਾ ਹੋਇਆ, ਘਰ ਦੇ ਦੁਆਲੇ ਸੀ. ਆਈ. ਡੀ. ਦਾ ਬੜਾ ਜ਼ਬਰਦਸਤ ਪਹਿਰਾ ਲੱਗਾ ਹੋਇਆ ਹੈ ਅਤੇ ਇਹੋ ਕਾਰਣ ਹੈ ਕਿ ਮੈਨੂੰ ਚੋਰਾਂ ਵਾਂਗ ਇੰਝ ਢਿਡ ਪਰਨੇ ਆਉਣਾ ਪਿਆ"

"ਫੇਰ ਹੁਣ ਕੀ ਕਰਨਾ ਚਾਹੀਦਾ ਹੈ?"

"ਕਰਨਾ ਕੀ! ਕੇਵਲ ਕਲ੍ਹ ਦਾ ਦਿਨ ਬਾਕੀ ਹੈ, ਅਤੇ ਜੇ ਤੁਸੀਂ ਏਸੇ ਰਾਤ ਭਜ ਜਾਣ ਦੀ ਨਾ ਕੀਤੀ ਤਾਂ ਬਸ ਆਪਣਾ ਖ਼ਾਤਮਾ ਹੀ ਸਮਝੋ – ਮੈਂ ਇਕ ਖੱਚਰ ਅਤੇ ਦੋ ਘੋੜੇ ਨਾਲ ਦੀ ਖੱਡ ਵਿਚ ਖੜੇ ਕਰ ਆਇਆ ਹਾਂ, ਪਰ ਇਹ ਤਾਂ ਦੱਸੋ, ਤੁਹਾਡੇ ਕੋਲ ਏਸ ਵੇਲੇ ਕਿਤਨੀ ਕੁ ਨਕਦੀ ਹੈ?"

"ਕੋਈ ਸਤ ਹਜ਼ਾਰ ਦੇ ਪੰਜਾਂ ਦੇ ਨੋਟ ਅਤੇ ਦੋ ਹਜ਼ਾਰ ਨਕਦ"

"ਇਤਨੀ ਹੀ ਮੇਰੇ ਕੋਲ ਹੈ – ਅਤੇ ਇਹ ਸਾਡੇ ਲਈ ਬਹੁਤ ਕਾਫੀ ਹੈ – ਸਾਨੂੰ ਏਸ ਵੇਲੇ ਪਹਾੜੀ ਰਸਤਿਆਂ ਥਾਣੀ ਕਾਰਸਨ ਸ਼ਹਿਰ ਪੁਜਣ ਦੀ ਹਰ ਮੁਮਕਿਨ ਕੋਸ਼ਿਸ਼ ਕਰਨੀ ਚਾਹੀਦੀ ਹੈ – ਅਤੇ ਤੁਸੀਂ ਰਤਾ ਲਿਯੂਸੀ ਜੀ ਨੂੰ ਤਾਂ ਜਗਾ ਲਓ।"

ਬੁੱਢਾ ਫੈਰੀਅਰ ਤਾ ਆਪਣੀ ਧੀ ਨੂੰ ਜਗੋਣ ਚਲਾ ਗਿਆ, ਅਤੇ ਹੋਪ ਨੇ ਉਸ ਦੇ ਪਿਛੋਂ ਇਕ ਥੈਲੇ ਵਿਚ ਖਾਣ ਪੀਣ ਦੀਆਂ ਵਸਤਾਂ ਭਰ ਲਈਆਂ ਅਤੇ ਇਕ ਛਾਗਲ ਪਾਣੀ ਦੀ ਵੀ ਤਿਆਰ ਕਰ ਲਈ, ਜਦੋਂ ਨੂੰ ਉਹ ਇਤਨਾ ਕੁਝ ਕਰ ਚੁਕਿਆ ਤਾਂ ਪਿਉ ਧੀ ਵੀ ਤਿਆਰ ਹੋ ਕੇ ਆ ਗਏ।

"ਸਾਡੇ ਲਈ ਏਸ ਵੇਲੇ ਇਕ ਸੈਕਿੰਡ ਦੀ ਹੋਰ ਦੇਰ ਕਰਨੀ ਮੌਤ ਤੋਂ ਘਟ ਨਹੀਂ," ਹੋਪ ਨੇ ਕਰੜੇ ਦਿਲ ਨਾਲ ਕਿਹਾ, "ਘਰ ਦੇ ਸਾਹਮਣੇ ਵੀ ਅਤੇ ਪਛਵਾੜੇ ਵੀ ਦੁਸ਼ਮਣਾਂ ਨੇ ਪਹਿਰੇ ਲਾਏ ਹੋਏ ਹਨ, ਏਸ ਹਾਲਤ ਵਿਚ ਸਾਡੇ ਲਈ ਕੇਵਲ ਇਕੋ ਰਸਤਾ ਬਾਕੀ ਹੈ, ਯਾਨੀ ਕਿ ਬਾਰੀ ਥਾਣੀਓਂ ਖੇਤਾਂ ਵਿਚਾਲੇ ਦੀ। ਸੜਕ ਤੋਂ ਕੋਈ ਮੀਲ ਵਿਥ ਪਰੇ ਘੋੜੇ ਬੱਧੇ ਹੋਏ ਹਨ ਤੇ ਜੇ ਅਸੀ ਇਕੇਰਾਂ ਉਥੇ ਪਹੁੰਚ ਗਏ ਤਾਂ ਦਿਨ ਚੜ੍ਹਦੇ ਨੂੰ ਅਸੀ ਚੋਖਾ ਪੈਂਡਾ ਮਾਰ ਲਿਆ ਹੋਵੇਗਾ।"

"ਤੇ ਜੇ ਪਕੜੇ ਗਏ?" ਫੈਰੀਅਰ ਨੇ ਕਿਹਾ।

"ਤਾਂ" ਆਪਣੀ ਪਿਸਤੌਲ ਉਤੇ ਹਥ ਰਖ ਕੇ, "ਇਕ ਦੋ ਨੂੰ ਤਾਂ ਲੈ ਹੀ ਮਰਾਂਗਾ।"

ਇਸ ਵੇਲੇ ਘਰ ਦੀਆਂ ਸਾਰੀਆਂ ਬੱਤੀਆਂ ਬੁਝਾ ਦਿਤੀਆਂ ਗਈਆਂ। ਫੈਰੀਅਰ ਦੇ ਹਥ ਰੁਪਿਆਂ ਦਾ ਥੈਲਾ ਸੀ, ਹੋਪ ਕੋਲ ਖਾਣ ਪੀਣ ਦੀਆਂ ਚੀਜ਼ਾਂ ਸਨ ਅਤੇ ਲਿਯੂਸੀ ਨੇ ਦੋ ਚਾਰ ਆਪਣੀਆਂ ਸਭ ਤੋਂ ਪਿਆਰੀਆਂ ਚੀਜ਼ਾਂ ਦਾ ਬੰਡਲ ਸਾਂਭਿਆ

ਹੋਇਆ ਸੀ। ਖੁਲ੍ਹੀ ਬਾਰੀ ਥਾਣੀ ਤਿੰਨੇ ਜਣੇ ਚੁਪਕੇ ਜਿਹੇ ਰਾਤ ਦੇ ਹਨੇਰੇ ਵਿਚ ਵਾਰੋ ਵਾਰੀ ਬਾਹਰ ਉਤਰ ਗਏ, ਅਤੇ ਚੋਰਾਂ ਵਾਲੀ ਚਾਲੇ ਲਾਗਲੇ ਖੇਤ ਵਿਚ ਜਾ ਵੜੇ। ਉਥੋਂ ਉਠ ਕੇ ਤਿੰਨੇ ਜਣੇ ਕੋਡਣੀ ਕੋਡਣੀ ਹੋ ਤੁਰੇ ਪਰ ਅਜੇ ਅਠ ਦਸ ਕਦਮ ਹੀ ਗਏ ਹੋਣਗੇ ਕਿ ਹੋਪ, ਸਣੇ ਆਪਣੇ ਦੋਹਾਂ ਸਾਥੀਆਂ ਦੇ ਇਕ ਦਮ ਹੀ ਛਹਿ ਕੇ ਇਕ ਨੀਵੀਂ ਜਹੀ ਥਾਵੇਂ ਦੜ ਬੈਠਾ।

ਅਜੇ ਉਹ ਚੰਗੀ ਤਰ੍ਹਾਂ ਬੈਠੇ ਵੀ ਨਹੀਂ ਸਨ ਕਿ ਕਿਸੇ ਦੇ ਵਿਸਲਣ ਦੀ ਚੋਰ ਆਵਾਜ਼ ਉਨ੍ਹਾਂ ਦੇ ਕੰਨੀ ਪਈ ਅਤੇ ਇਨ੍ਹਾਂ ਤੋਂ ਚਾਰ ਕੁ ਕਦਮ ਪਰੇ ਤੋਂ ਹੀ ਕਿਸੇ ਆਦਮੀ ਨੇ ਉਠ ਕੇ ਉਸ ਗੈਬੀ ਵਿਸਲ ਦੇ ਜੁਆਬ ਵਿਚ ਵਿਸਲ ਮਾਰੀ।

"ਕਲ੍ਹ ਅਧੀ ਰਾਤੀਂ ਫੇਰ", ਕਿਸੇ ਨੇ ਕਿਹਾ।

"ਚੰਗਾ, ਕੀ ਮੈਂ ਭਰਾ ਡਰੇਬਰ ਨੂੰ ਵੀ ਆਖ ਦੇਵਾਂ ?" ਇਨ੍ਹਾਂ ਦੇ ਲਾਗਲੇ ਆਦਮੀ ਨੇ ਉੱਤਰ ਵਿਚ ਪੁਛਿਆ।

"ਹਾਂ, ਉਹਨੂੰ ਵੀ, ਅਤੇ ਹੋਰਨਾਂ ਨੂੰ ਵੀ, ਚੰਗਾ, ਨੌਂ ਸਤ"

"ਸਤ ਪੰਜ" ਉਹਨੇ ਜੁਆਬ ਦਿਤਾ, ਅਤੇ ਦੋਵੇਂ ਜਣੇ ਫੇਰ ਵਖਰੋ ਵਖਰੀ ਸਿੰਮਤ ਵਿਚ ਅਲੋਪ ਹੋ ਗਏ। ਉਹਨਾਂ ਦੇ ਇੰਝ ਅਲੋਪ ਹੋਣ ਦੀ ਢਿਲ ਹੀ ਸੀ ਜੋ ਹੋਪ ਆਪਣੇ ਸਾਥੀਆਂ ਸਮੇਤ ਫ਼ੌਰਨ ਉਠ ਖੜੋਤਾ ਅਤੇ ਤਿੰਨੇ ਜਣੇ ਰਬ ਆਸਰੇ ਫੇਰ ਤੁਰ ਪਏ। ਉਹ ਹੁਣ ਬੜੀ ਤੇਜ਼ੀ ਨਾਲ ਜਾ ਰਹੇ ਸਨ, ਅਤੇ ਲਿਯੂਸੀ ਵੀ ਜਿਥੋਂ ਤੋੜੀ ਉਸ ਕੋਲੋਂ ਹੋ ਸਕਦਾ ਸੀ, ਉਹਨਾਂ ਦੇ ਕਦਮਾਂ ਨਾਲ ਕਦਮ ਉਠਾਂਦੀ ਜਾ ਰਹੀ ਸੀ।

"ਏਸ ਤੋਂ ਵੀ ਤੇਜ਼ ਲਿਯੂਸੀ ਜੀ", ਹੋਪ ਕਹਿੰਦਾ ਜਾ ਰਿਹਾ ਸੀ, "ਇਕ ਵੇਰੀ ਬਚ ਨਿਕਲੇ ਤਾਂ ਸਦਾ ਲਈ ਸੁਖ ਭੋਗਾਂਗੇ", ਕੋਈ ਪੰਜ ਕੁ ਮਿੰਟਾਂ ਵਿਚ ਹੀ ਉਹ ਸੜਕ ਉਤੇ ਪੁਜ ਗਏ ਅਤੇ

ਕੋਈ ਹੋਰ ਦਸਾਂ ਮਿੰਟਾਂ ਅੰਦਰ ਉਹ ਪਹਾੜਾਂ ਅੰਦਰ ਜਾ ਵੜੇ। ਠਿੱਬੇ ਠੋਲਿਆਂ ਤੋਂ ਬਚਦੇ ਬਚਾਂਦੇ ਉਹ ਤਿੰਨੇ ਜਣੇ ਆਪਣੀ ਸਾਰੀ ਤਾਕਤ ਨਾਲ ਅਗਾਂਹ ਵਧ ਰਹੇ ਸਨ ਹਤਾਕਿ ਉਹ ਉਥੇ ਪੁਜ ਗਏ ਜਿਥੇ ਕਿ ਹੋਪ ਦੇ ਜਾਨਵਰ ਖੜੇ ਸਨ। ਲਿਯੂਸੀ ਨੂੰ ਤਾਂ ਹੋਪ ਨੇ ਖੱਚਰ ਤੇ ਬਿਠਾ ਦਿਤਾ, ਅਤੇ ਇਕ ਘੋੜਾ ਫੇਰੀਅਰ ਨੂੰ ਦੇ ਆਪ ਦੂਜੇ ਉਤੇ ਚੜ੍ਹ ਕੇ ਅਗੇ ਅਗੇ ਹੋ ਪਿਆ।

ਉਹਨਾਂ ਦਾ ਰਸਤਾ ਅੱਤ ਦਾ ਹੀ ਬਿਖੜਾ ਸੀ – ਇਕ ਬੰਨੇ ਤਾਂ ਅਕਾਸੀ ਲਗੇ ਪਹਾੜਾਂ ਦੀ ਅਹਿਲ ਕਧ ਸੀ ਅਤੇ ਦੂਜੇ ਬੰਨੇ ਅਥਾਹ ਖੱਡਾਂ ਖੋਹਾਂ ਦਾ ਡਰਾਉਣਾ ਪਸਾਰਾ ਸੀ, ਹਨੇਰੇ ਅਤੇ ਰਸਤੇ ਦੀ ਤੰਗੀ ਨੇ ਪੈਂਡਾ ਹੋਰ ਵੀ ਮੁਸ਼ਕਲ ਬਣਾ ਦਿੱਤਾ – ਪਰ ਇਕ ਤਾਂ ਜਾਨਵਰ ਢੇਰ ਸਿਆਣੇ ਸਨ ਅਤੇ ਦੂਜੇ ਹੋਪ ਦੀ ਤੇਜ਼ ਅੱਖ ਸਭ ਕੁਝ ਵੇਖਦੀ ਪਰਖਦੀ ਅਗਵਾਈ ਕਰ ਰਹੀ ਸੀ – ਕੋਈ ਦੁਰਘਟਨਾ ਨਾ ਵਾਪਰੀ।

ਕਾਫੀ ਪੈਂਡਾ ਕਰ ਚੁਕਣ ਦੇ ਬਾਵਜੂਦ ਵੀ ਉਹ ਖ਼ਤਰੇ ਤੋਂ ਬਿਲਕੁਲ ਬਾਹਰ ਨਹੀਂ ਸਨ ਹੋ ਸਕੇ – ਕਿਉਂ ਕਿ ਥੋੜੇ ਸਮੇਂ ਮਗਰੋਂ ਹੀ ਉਹਨਾਂ ਨੇ ਇਕ ਖ਼ੁਸ਼ਕ ਪਹਾੜੀ ਚਟਾਨ ਉਤੇ ਦੀ ਚੋਟੀ ਤੇ ਜਾਂ ਇਕ ਸੰਤਰੀ ਨੂੰ ਖੜੋਤਿਆਂ ਵੇਖਿਆ ਤਾਂ ਉਹਨਾਂ ਦੇ ਤਾਂ ਮਾਨੋ ਪਰਾਣ ਹੀ ਸੁਕ ਗਏ।

"ਕੌਣ ਹੈ?" ਅਤੇ ਸੰਤਰੀ ਦੀ ਅਵਾਜ਼ ਰਾਤ ਦੀ ਇਕਾਂਤ ਅੰਦਰ ਵਾਦੀਆਂ ਵਿਚ ਗੂੰਜ ਗਈ।

"ਮੁਸਾਫ਼ਿਰ" ਹੋਪ ਨੇ ਉੱਤਰ ਦਿੱਤਾ।

ਹੋਪ ਨੇ ਵੇਖਿਆ ਕਿ ਸੰਤਰੀ ਆਪਣੀ ਬੰਦੂਕ ਦਾ ਨਿਸ਼ਾਨਾ ਲੈ ਰਿਹਾ ਸੀ – ਉਹਨੂੰ ਹੋਪ ਦੇ ਉਪਰੋਕਤ ਉੱਤਰ ਤੋਂ ਕੋਈ ਤਸੱਲੀ ਨਹੀਂ ਸੀ ਹੋਈ ਜਾਪਦੀ।

· ਕਿਹਦੀ ਆਗਿਆ ਨਾਲ ?" ਸੰਤਰੀ ਨੇ ਫੇਰ ਪੁਛਿਆ।

"ਸਤਿਗੁਰਾਂ ਦੀ", ਫੇਰੀਅਰ ਨੇ ਉੱਤਰ ਦਿੱਤਾ।

"ਨੌ ਸਤ', ਸੰਤਰੀ ਨੇ ਮੁੜ ਕੂਕਿਆ।

"ਸਤ ਪੰਜ" ਹੋਪ ਨੇ ਝਪ ਪਟ ਕਿਹਾ, ਉਹਨੂੰ ਉਸ ਵੇਲੇ ਉਹਨਾਂ ਓਪਰੇ ਆਦਮੀਆਂ ਦੀ ਖੇਤ ਵਾਲੀ ਗੱਲ ਬਾਤ ਯਾਦ ਆ ਗਈ ਸੀ।

"ਜਾਉ, ਰਬ ਰਾਖਾ," ਅਤੇ ਇਹ ਕਹਿ ਕੇ ਸੰਤਰੀ ਨੇ ਮੋਢਿਉਂ ਬੰਦੂਕ ਲਾਹ ਕੇ ਪਾਸੇ ਨਾਲ ਲਾ ਲਈ।

ਏਸ ਤੋਂ ਅਗੇ ਰਸਤਾ ਚੜਾ ਹੋ ਗਿਆ ਅਤੇ ਇਹਨਾਂ ਨੇ ਆਪਣੇ ਘੋੜੇ ਦੁੜਕੀ ਪਾ ਲਏ।

## ੫

ਕੁਝ ਦੂਰ ਜਾ ਕੇ ਰਸਤਾ ਪਹਿਲੇ ਵਾਂਗ ਹੀ ਫੇਰ ਤੰਗ ਅਤੇ ਬਿਖੜਾ ਸ਼ੁਰੂ ਹੋ ਗਿਆ ਅਤੇ ਤਿੰਨਾਂ ਜਣਿਆਂ ਨੇ ਘੋੜਿਆਂ ਦੀਆਂ ਵਾਗਾਂ ਥੰਮ੍ਹ ਕੇ ਆਪਣੇ ਆਪਣੇ ਘੋੜੇ ਕਦਮੋ ਕਦਮ ਪਾ ਲਏ। ਇੰਜ ਜਾਂਦਿਆਂ ਨੂੰ ਕਈ ਵਾਰ ਰਾਤ ਦੇ ਹਨੇਰੇ ਅਤੇ ਰਸਤੇ ਦੀ ਕਾਹਲ ਕਰ ਕੇ ਉਹ ਆਪਣੀ ਪਗਡੰਡੀ ਵੀ ਭੁਲ ਜਾਂਦੇ ਰਹੇ, ਪਰੰਤੂ ਹੋਪ ਦੀ ਚੇਤਨ ਸ਼ਕਤੀ ਉਹਨਾਂ ਨੂੰ ਫੇਰ ਸਿਧੇ ਰਸਤੇ ਪਾ ਲੈਂਦੀ। ਦੂੰਹ ਚਹੁੰ ਘੰਟਿਆਂ ਦੀ ਵਾਟ ਮਗਰੋਂ ਜਾਂ ਚੜ੍ਹਦੇ ਵੰਨੀ ਸੂਰਜ ਦੀਆਂ ਲਾਲੀਆਂ ਉਘੜੀਆਂ ਤਾਂ ਇਹਨਾਂ ਦੇ ਦਿਲ ਵੀ ਮਾਨੋਂ ਸੁਰਜੀਤ ਹੋ ਗਏ। ਪਲੋ ਪਲੀ ਦਿਨ ਚੜ੍ਹ ਆਇਆ ਅਤੇ ਇਹਨਾਂ ਦੀ ਰਫਤਾਰ ਵੀ ਤੇਜ਼ ਹੋ ਗਈ। ਥੋੜੀ ਦੂਰ ਹੋਰ ਜਾ ਕੇ ਰਸਤੇ ਵਿਚ ਇਕ ਪਹਾੜੀ ਨਦੀ ਦੇ ਕਿਨਾਰੇ ਬੈਠ ਕੇ ਇਹਨਾਂ ਤਿੰਨਾਂ ਨੇ ਆਪਣਾ ਥੋੜਾ ਬਹੁਤ ਪ੍ਰਸ਼ਾਦ ਪਾਣੀ ਕੀਤਾ ਅਤੇ ਆਪਣੇ ਜਾਨਵਰਾਂ ਨੂੰ ਕੁਝ ਅਰਾਮ ਦੇ ਲਿਆ। ਲਿਯੂਸੀ ਅਤੇ ਬੁੱਢਾ ਫੈਰੀਅਰ ਤਾਂ ਭਾਵੇਂ ਰੋਟੀ ਖਾਣ ਮਗਰੋਂ ਵਧੇਰੇ ਅਰਾਮ ਦੀ ਲਾਲਸਾ ਨਾਲ ਕੁਝ ਏਧਰ ਓਧਰ ਦੀ ਢਿਲ ਮਿਸ ਕਰਦੇ ਰਹੇ ਪਰ ਹੋਪ ਕਾਹਲੀ ਚੁਕ ਰਿਹਾ ਸੀ।

"ਦੁਸ਼ਮਣਾਂ ਨੇ ਸਾਡਾ ਪਿਛਾ ਜ਼ਰੂਰ ਕਰਨਾ ਹੈ, ਲਿਯੂਸੀ ਜੀ, ਅਤੇ ਅਜੇ ਅਸੀ ਉਹਨਾਂ ਦੀ ਮਾਰ ਤੋਂ ਕੋਈ ਬਹੁਤੀ ਦੂਰ ਵੀ

ਨਹੀਂ ਆ ਸਕੇ। ਇਸ ਵੇਲੇ ਸਭੋ ਕੁਝ ਸਾਡੀ ਰਫ਼ਤਾਰ ਉਤੇ ਨਿਰਭਰ ਹੈ। ਜੇ ਅਸੀਂ ਇਕ ਵੇਰ ਕਾਰਸਨ ਸ਼ਹਿਰ ਵਿਚ ਪੁਜ ਪਈਏ ਤਾਂ ਫੇਰ ਸਾਨੂੰ ਕੋਈ ਨਹੀਂ ਛੇੜ ਸਕਦਾ। ਪਰ ਜੇ ਅਸਾਂ ਰਾਹ ਵਿਚ ਹੀ ਇੰਜ ਗੋਡੇ ਢਿਲੇ ਛਡ ਦਿਤੇ ਤਾਂ ਫੇਰ ਸਾਡੀ ਖੈਰ ਨਹੀਂ।"

ਇਤਨੀ ਗਲ ਸੁਣ ਤਿੰਨੇ ਜਣੇ ਉਠ ਕੇ ਆਪਣੇ ਆਪਣੇ ਜਾਨਵਰ ਤੇ ਸਵਾਰ ਹੋ ਫੇਰ ਤੁਰ ਪਏ, ਅਤੇ ਸ਼ਾਮ ਪੈਂਦੀ ਨੂੰ ਉਹਨਾਂ ਕੋਈ ਤੀਹ ਮੀਲ ਦਾ ਪੈਂਡਾ ਹੋਰ ਕਰ ਲਿਆ। ਰਾਤ ਨੂੰ ਤਿੰਨੇ ਜਣੇ ਇਕ ਵਡੀ ਸਾਰੀ ਚਟਾਨ ਦੇ ਉਹਲੇ ਵਿਚ ਸੌਂ ਰਹੇ ਅਤੇ ਪਹੁ ਫੁਟਦੇ ਨੂੰ ਉਹ ਫੇਰ ਸਵਾਰ ਸਨ। ਇਸ ਤਰ੍ਹਾਂ ਸਫ਼ਰ ਕਰਦਿਆਂ ਜਾਂ ਉਹਨਾਂ ਨੂੰ ਦੋ ਰਾਤਾਂ ਅਤੇ ਇਕ ਦਿਨ ਦਾ ਸਮਾਂ ਗੁਜ਼ਰ ਚੁਕਿਆ ਅਤੇ ਉਹਨਾਂ ਦੇ ਦੁਸ਼ਮਨਾਂ ਦਾ ਉਹਨਾਂ ਨੂੰ ਕੋਈ ਵੀ ਨਿਸ਼ਾਨ ਪ੍ਰਤੀਤ ਨਾ ਪਿਆ ਤਾਂ ਉਹ ਬੜੇ ਖੁਸ਼ ਹੋਏ, ਪਰ ਉਹ ਕੀ ਜਾਨਣ ਜੋ ਭਾਵੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ।

ਦੁਪਹਿਰ ਹੋਈ ਨੂੰ ਜਾਂ ਉਹ ਦੂਜੇ ਦਿਨ ਆਪਣਾ ਮਾੜਾ ਮੋਟਾ ਪ੍ਰਸ਼ਾਦ ਪਾਣੀ ਕਰਨ ਬੈਠੇ ਤਾਂ ਉਹਨਾਂ ਵੇਖਿਆ ਜੋ ਉਸ ਵੇਲੇ ਦੀ ਖਾ ਪੀ ਕੇ ਸ਼ਾਮ ਦੇ ਖਾਣ ਲਈ ਉਹਨਾਂ ਕੋਲ ਕੁਝ ਵੀ ਬਾਕੀ ਨਹੀਂ ਸੀ ਰਹਿ ਜਾਂਦਾ। ਏਸ ਲਈ ਹੋਪ ਫੈਰੀਅਰ ਅਤੇ ਲਿਯੂਸੀ ਦੇ ਸੇਕਣ ਲਈ ਅਗ ਬਾਲ ਕੇ – ਉਹ ਏਸ ਵੇਲੇ ਧਰਤੀ ਤੋਂ ਕੋਈ ਪੰਜ ਹਜ਼ਾਰ ਫੁਟ ਦੀ ਉਚਾਈ ਉਤੇ ਬੈਠੇ ਹੋਣ ਕਰ ਕੇ ਠੰਡੀ ਸੀਤ ਪੌਣ ਦੇ ਚੁਫੇਰੇ ਵਗ ਰਹੇ ਰੁਮਕੇ ਦੀ ਠੰਡ ਪ੍ਰਤੀਤ ਕਰ ਰਹੇ ਸਨ – ਆਪ ਆਪਣੀ ਬੰਦੂਕ ਲੈ ਕੇ ਸ਼ਿਕਾਰ ਨੂੰ ਚੜ੍ਹ ਤੁਰਿਆ।

ਚਸ਼ਮਿਆਂ ਦੇ ਆਲੇ ਦੁਆਲੇ ਜੰਗਲੀ ਜਨੌਰਾਂ ਦੀਆਂ ਅਨੇਕਾਂ ਹੀ ਪੈੜਾਂ ਪਈਆਂ ਵੇਖ ਹੋਪ ਨੂੰ ਯਕੀਨ ਹੋ ਗਿਆ ਜੋ ਉਥੇ ਸ਼ਿਕਾਰ

ਦੀ ਕੋਈ ਕਮੀ ਨਹੀਂ ਸੀ ਪਰ ਕਿਸਮਤ ਨੇ ਕਝ ਅਜਿਹਾ ਚੱਕਰ ਦਿੱਤਾ ਕਿ ਦੋ ਤਿੰਨ ਮੀਲ ਦੀ ਲਗਾਤਾਰ ਢੂੰਡ ਵਿਚ ਵੀ ਹੋਪ ਨੂੰ ਕੋਈ ਮਨ-ਮੰਨਿਆਂ ਦਾ ਸ਼ਿਕਾਰ ਨਾ ਮਿਲ ਸਕਿਆ। ਨਿਰਾਸ਼ ਹੋ ਕੇ ਉਹ ਪਿਛਾਂਹ ਮੁੜ ਪੈਣ ਦੀਆਂ ਹੀ ਸੋਚ ਰਿਹਾ ਸੀ ਜੋ ਇਕ ਪਹਾੜੀ ਚਟਾਨ ਦੇ ਉਤੇ ਕਰਕੇ ਇਕ ਕੱਕਰ ਖੜੋਤਾ ਵੇਖ ਉਹਦੀ ਰਗ ਰਗ ਵਿਚ ਖੁਸ਼ੀਆਂ ਦੌੜ ਗਈਆਂ – ਹੋਪ ਨੇ ਇਕ ਪੱਥਰ ਪਿਛੇ ਬੈਠ ਕੇ ਇਕ ਲੰਮੀ ਸ਼ਿਸ਼ਤ ਲਈ ਅਤੇ ਫੇਰ ਰਬ ਦਾ ਨਾ ਲੈ ਕੇ ਬੰਦੂਕ ਦਾ ਘੋੜਾ ਦਬਾ ਦਿੱਤਾ – ਗੋਲੀ ਲਗਦਿਆਂ ਹੀ ਕੱਕਰ ਨੇ ਹਵਾ ਵਿਚ ਚੂੰਗੀ ਭਰੀ ਅਤੇ ਮੁੜ ਪੱਥਰ ਉਤੇ ਲੜਖੜਾ ਕੇ ਡਿਗਦਾ ਹੋਇਆ ਵਾਦੀ ਵਿਚ ਹੋਪ ਦੇ ਪੈਰਾਂ ਅਗੇ ਆ ਪਿਆ।

ਜਾਨਵਰ ਬਹੁਤ ਭਾਰਾ ਸੀ ਅਤੇ ਹੋਪ ਕੋਲੋਂ ਸਾਰਾ ਨਾ ਚੁਕਿਆ ਗਿਆ – ਏਸ ਲਈ ਉਹ ਕੇਵਲ ਉਹਦੀਆਂ ਦੋਵੇਂ ਪੁੱਠਾਂ ਦਾ ਮਾਸ ਹੀ ਵਢ ਕੇ ਪਿਛਾਂਹ ਤੁਰ ਪਿਆ – ਪਰੰਤੂ ਅਜੇ ਥੋੜੀ ਦੂਰ ਹੀ ਗਿਆ ਸੀ ਜੋ ਉਹਨੂੰ ਮਹਿਸੂਸ ਹੋ ਗਿਆ ਜੋ ਸ਼ਾਮ ਦੇ ਘੁਸਮੁਸੇ ਵਿਚ ਉਹਦੇ ਲਈ ਵਾਪਸੀ ਦਾ ਕੋਈ ਸਿਧਾ ਰਸਤਾ ਲਭਣਾ ਇਕ ਬਹੁਤ ਹੀ ਕਠਨ ਕੰਮ ਸੀ, ਪਰ ਉਹਨ ਹੌਸਲਾ ਰਖਿਆ ਅਤੇ ਰਬ ਉਤੇ ਡੋਰੀ ਛਡ ਕੇ ਇਕ ਪਗਡੰਡੀ ਦੇ ਰਾਹ ਤੁਰ ਪਿਆ ਪਰ ਜਦੋਂ ਇਕ ਅਧ ਮੀਲ ਜਾ ਕੇ ਉਹ ਇਕ ਅਜੇਹੀ ਪਹਾੜੀ ਨਦੀ ਦੇ ਕਿਨਾਰੇ ਪੁਜ ਗਿਆ ਜਿਹੜੀ ਕਿ ਉਹਨੇ ਅਗੇ ਕਦੀ ਨਹੀਂ ਸੀ ਡਿਠੀ, ਉਹ ਫੇਰ ਪਿਛਾਂਹ ਪਰਤ ਪੈਣ ਉਤੇ ਮਜਬੂਰ ਹੋ ਗਿਆ – ਅਤੇ ਏਸ ਤਰ੍ਹਾਂ ਭੌਂ ਦਿਆਂ ਭਵਾਂਦਿਆਂ ਨੂੰ ਜਦੋਂ ਉਹਨੂੰ ਚੋਖਾ ਸਮਾਂ ਹੋ ਗਿਆ ਅਤੇ ਰਾਤ ਦਾ ਹਨੇਰਾ ਵੀ ਵਧ ਗਿਆ ਤਾਂ ਉਹ ਢਾਡਾ ਘਬਰਾਇਆ, ਪਰ ਫੇਰ ਵੀ ਉਸ ਹਿੰਮਤ ਕੀਤੀ ਅਤੇ ਕਦਮ ਮਾਰਦਾ ਵਧਦਾ ਹੀ ਗਿਆ – ਅਤੇ ਅੰਤ ਨੂੰ ਜਦੋਂ ਉਹ ਠੀਕ ਉਸੇ ਖੋਲ ਦੇ ਮੂੰਹ ਵਿਚ

ਪਹੁੰਚ ਗਿਆ ਜਿਸ ਵਿਚ ਕਿ ਪੰਜ ਘੰਟੇ ਹੋਏ ਆਪਣੀ ਪਿਆਰੀ ਲਿਯੂਸੀ ਅਤੇ ਉਹਦੇ ਪਿਤਾ ਨੂੰ ਪਿਛੇ ਛਡ ਆਇਆ ਸੀ ਤਾਂ ਉਹਨੇ ਇਕ ਅਪਾਰ ਖੁਸ਼ੀ ਵਿਚ ਆ ਕੇ ਆਪਣੇ ਹੇਠਲੇ ਹੋਠ ਉਤੇ ਸਜੇ ਹਥ ਦੀਆਂ ਦੋਵੇਂ ਅਗਲੀਆਂ ਉਂਗਲੀਆਂ ਰਖ ਕੇ ਇਕ ਜ਼ੋਰ ਦੀ ਵਿਸਲ ਮਾਰੀ ਅਤੇ ਉਹਦਾ ਉੱਤਰ ਸੁਨਣ ਲਈ ਉਹ ਤੁਰਦਾ ਤੁਰਦਾ ਇਕ ਮਿੰਟ ਲਈ ਖੜਾ ਵੀ ਹੋ ਗਿਆ – ਪਰ ਉਹਨੂੰ ਕੋਈ ਉੱਤਰ ਨਾ ਮਿਲਿਆ – ਇਸ ਉਤੇ ਉਹਨੇ ਪਹਿਲੇ ਤੋਂ ਵੀ ਉੱਚੀ ਇਕ ਹੋਰ ਵਿਸਲ ਮਾਰੀ ਪਰ ਉਹਦਾ ਵੀ ਉਹਨੂੰ ਕੋਈ ਉੱਤਰ ਨਾ ਮਿਲਿਆ। ਅਤੇ ਉਹ ਇਕ ਅਜੀਬ ਹੀ ਡਰ ਤੇ ਸਹਿਮ ਵਿਚ ਉਥੋਂ ਭਜ ਉਠਿਆ।

ਅਗੇ ਜਾ ਕੇ ਮੋੜ ਮੁੜਨ ਤੋਂ ਉਹਨੂੰ ਅਗ ਦਾ ਢੇਰ ਵੀ ਨਜ਼ਰ ਆ ਗਿਆ ਪਰੰਤੂ ਉਥੇ ਮਸਾਣਾ ਦੀ ਡੂੰਘੀ ਚੁਪ ਨੇ ਉਹਨੂੰ ਪਹਿਲੇ ਤੋਂ ਵੀ ਵਧ ਹੌਲਿਆ ਦਿੱਤਾ – ਉਹ ਹੋਰ ਵੀ ਤੇਜ਼ ਦੌੜਿਆ ਪਰ ਅਗ ਦੇ ਨਜ਼ਦੀਕ ਉਹਨੂੰ ਕੋਈ ਵੀ ਸ਼ੈ ਨਜ਼ਰ ਨਾ ਪਈ – ਲਿਯੂਸੀ, ਲਿਯੂਸੀ ਦਾ ਪਿਤਾ ਫੇਰੀਅਰ, ਘੋੜੇ ਅਤੇ ਖੱਚਰ ਸਭੋ ਗ਼ਾਇਬ ਸਨ ਅਤੇ ਉਹਨੂੰ ਇਉਂ ਪ੍ਰਤੀਤ ਹੋਣ ਲਗਾ ਜਿਵੇਂ ਕਿ ਉਹ ਸਾਰੇ ਜਣੇ ਕਿਸੇ ਝਟਾਪਟੀ ਦੇ ਹਾਦਸੇ ਤੇ ਹੀ ਸ਼ਿਕਾਰ ਹੋ ਗਏ ਸਨ।

ਹੋਪ ਨੇ ਜਾਂ ਇਸ ਗਲ ਦੀ ਅਸਲੀਅਤ ਨੂੰ ਕੁਝ ਕੁ ਜਾਣਿਆ ਤਾਂ ਉਹਦੇ ਤੇ ਤਾਂ ਮਾਨੋ ਗਸ਼ ਹੀ ਤਾਰੀ ਹੋ ਗਿਆ – ਇਕ ਦੋ ਮਿੰਟਾਂ ਲਈ ਉਹਦੀਆਂ ਸਾਰੀਆਂ ਸ਼ਕਤੀਆਂ ਸ਼ਿਲ ਹੋ ਗਈਆਂ ਅਤੇ ਉਹ ਬੁਤ ਬਣੀ ਖਾਲੀ ਅੱਖਾਂ ਨਾਲ ਏਧਰ ਉਧਰ ਹਵਾ ਵਿੱਚ ਹੀ ਝਾਕਦਾ ਰਹਿ ਗਿਆ – ਅਖੀਰ ਨੂੰ ਜਾਂ ਉਹਦੀ ਹੋਸ਼ ਪਰਤੀ ਤਾਂ ਉਹਨੇ ਇਸ ਅਜੀਬ ਮੁਇਮੇ ਨੂੰ ਹਲ ਕਰਨ ਦੀ ਕੋਸ਼ਸ਼ ਵਿਚ ਅਗ ਦੇ ਸੁਲਘਦੇ ਢੇਰ ਨੂੰ ਹਿਲਾ ਜੁਲਾ ਕੇ ਬਾਲ ਘੱਤਿਆ ਅਤੇ ਫੇਰ

ਉਹਦੇ ਚਾਨਣ ਵਿੱਚ ਆਸੇ ਪਾਸੇ ਦੀ ਛਾਣ ਬੀਨ ਵਿਚ ਜੁਟ ਗਿਆ। ਅਗ ਦੇ ਆਲੇ ਦੁਆਲੇ ਘੋੜਿਆਂ ਦੇ ਬਹੁਤ ਸਾਰੇ ਸੁੰਮ ਲਗੇ ਹੋਏ ਸਨ ਅਤੇ ਉਹਨਾਂ ਦੇ ਪੈਰ ਕਿਸੇ ਸ਼ਹਿਰ ਦੇ ਰਸਤੇ ਪਏ ਵਿਖਾਈ ਦਿੱਤੇ ਜਿਸ ਸ਼ਹਿਰੋਂ ਕਿ ਉਹ ਅਤੇ ਦੋਵੇਂ ਸਾਥੀ ਏਡੀਆਂ ਮੁਸ਼ਕਲਾਂ ਨਾਲ ਨਸ ਭਜ ਕੇ ਤੁਰੀ ਆਏ ਸਨ। ਹੋਪ ਜਾਂ ਏਸ ਤਰ੍ਹਾਂ ਦੀ ਪੜਤਾਲ ਕਰਦਾ ਕਰਦਾ ਅਗ ਦੇ ਢੇਰ ਤੋਂ ਰਤਾ ਅਗੇਰੇ ਗਿਆ ਤਾ ਉਥੇ ਮਿਟੀ ਦਾ ਇਕ ਛੋਟਾ ਜਿਹਾ ਢੇਰ ਵੇਖ ਕੇ ਉਹ ਹੈਰਾਨ ਹੋ ਗਿਆ, ਅਤੇ ਏਸ ਢੇਰ ਨੂੰ ਜਾ ਹੋਪ ਨੇ ਹੋਰ ਨੇੜਿਉਂ ਹੋ ਕੇ ਡਿਠਾ ਤਾ ਉਹਦੇ ਵਿਚ ਗੱਡੀ ਹੋਈ ਕਾਨ ਦੀ ਨਿਕੀ ਜਿਹੀ ਫੱਟੀ ਉਤੇ ਇਹ ਲਿਖਿਆ ਪੜ ਕੇ ਉਹਦੇ ਤਾਂ ਮਾਨੋਂ ਪ੍ਰਾਣ ਹੀ ਖੁਸ਼ਕ ਹੋ ਗਏ –

> "ਮਰਮਨਾਂ ਦੇ ਸ਼ਹਿਰ ਦਾ ਜਾਹਨ ਫੈਰੀਅਰ,
> ਜਿਹੜਾ ਕਿ ੪ ਅਗਸਤ ੧੮੬੦ ਨੂੰ ਇਸ
> ਸੰਸਾਰ ਵਿਚੋਂ ਵਿਦਾ ਹੋਇਆ।"

ਹੋਪ ਨੇ ਇਹਦੇ ਨਾਲ ਦੀ ਦੂਸਰੀ ਕਬਰ ਦੀ ਤਲਾਸ਼ ਵਿਚ ਏਧਰ ਓਧਰ ਸੁਦਾਈਆਂ ਵਾਂਗ ਅਨੇਕਾਂ ਹੀ ਚੱਕਰ ਕਢੇ ਪਰ ਉਹਨੂੰ ਦੂਸਰੀ ਕਿਸੇ ਕਬਰ ਦਾ ਕੋਈ ਨਿਸ਼ਾਨ ਨਾ ਲਭ ਸਕਿਆ, ਏਸ ਗਲ ਤੇ ਹੋਪ ਨੂੰ ਨਿਸਚਾ ਹੋ ਗਿਆ ਜੋ ਜਾਹਨ ਫੈਰੀਅਰ ਦੇ ਕਾਤਲ ਉਹਦੀ ਧੀ ਲਿਜੂਸੀ ਨੂੰ ਆਪਣੇ ਨਾਲ ਹੀ ਵਾਪਸ ਚੁਕ ਕੇ ਲੈ ਗਏ ਸਨ।

ਇਤਨੀ ਗਲ ਵੇਖ ਵਿਚਾਰ ਕੇ ਹੋਪ ਦਾ ਦਿਲ ਟੁਟ ਗਿਆ ਅਤੇ ਉਹ ਆਪਣਾ ਸਿਰ ਝੰਜੋੜ ਕੇ ਰਹਿ ਗਿਆ। ਰਾਤ ਦੇ ਉਸ ਹਨੇਰੇ ਵਿਚ ਉਹਦੀ ਨਾਉਮੈਦੀ ਦਾ ਹਨੇਰਾ ਹੋਰ ਵੀ ਘਣਾ ਹੋ ਗਿਆ ਅਤੇ ਆਪਣੀ ਲਾਚਾਰੀ ਦੀ ਅਜਿਹੀ ਹਾਲਤ ਵਿਚ ਉਹਨੇ ਆਪਣੀ

ਫੇਰੀ ਮੌਤ ਲਈ ਪ੍ਰਾਰਥਨਾ ਵਿਚ ਵਾਹਿਗੁਰੂ ਅਗੇ ਸਿਰ ਨਿਵਾ ਦਿਤਾ, ਪਰ ਪ੍ਰਾਰਥਨਾ ਕਰਨ ਦੇ ਨਾਲ ਹੀ ਉਹਦੀ ਸੁਤੀ ਸੂਰਮਤਾਈ ਜਾਗ ਉਠੀ ਉਹਦਾ ਖ਼ੂਨ ਜੋਸ਼ ਵੋ ਪਿਆ, ਉਹਦੀਆਂ ਅਖਾਂ ਭੁਖ ਚਮਕੀਆਂ, ਅਤੇ ਉਸ ਸੁਲਘਦੀ ਅਗ ਦੇ ਮਧਮ ਚਾਨਣ ਵਿਚ ਖੜੋਤਿਆਂ ਹੋਪ ਨੇ ਅਸਮਾਨ ਵਲ ਅਖਾਂ ਪਰਤ ਕੇ ਆਪਣੇ ਪਰ-ਮੇਸ਼ੁਰ ਨੂੰ ਆਪਣਾ ਸਾਖੀ ਬਣਾਇਆ ਅਤੇ ਸਹੁੰ ਖਾਧੀ ਕਿ ਜਦੋਂ ਤੀਕ ਉਹ ਆਪਣੀ ਪਿਆਰੀ ਲਿਯੂਸੀ ਅਤੇ ਉਹਦੇ ਪਿਤਾ ਦੀ ਏਸ ਅਜਾਈਂ ਮੌਤ ਦਾ ਬਦਲਾ ਨਹੀਂ ਲ ਲੈਂਦਾ, ਉਹ ਆਰਾਮ ਕਰ ਕੇ ਨਹੀਂ ਬੈਠੇਗਾ। ਏਸ ਤਰ੍ਹਾਂ ਸਹੁੰ ਖਾਣ ਨਾਲ ਉਹਦੇ ਦਿਲ ਦਾ ਬਹੁਤ ਸਾਰਾ ਗ਼ੁਬਾਰ ਨਿਕਲ ਗਿਆ ਅਤੇ ਉਹ ਸੁਖਾਲਾ ਹੋ ਕੇ ਮਾਸ ਭੁਨਣ ਲਗ ਪਿਆ। ਜਦੋਂ ਮਾਸ ਭੁਜ ਗਿਆ ਤਾਂ ਉਹ ਉਹਦੇ ਵਿਚੋਂ ਕੁਝ ਖਾ ਅਤੇ ਬਾਕੀ ਦਾ ਪੱਲੇ ਬੰਨ੍ਹ ਕੇ ਥਕੇਵੇਂ ਦੀ ਹਾਲਤ ਵਿਚ ਹੀ ਮਰਮਨਾਂ ਦੇ ਸ਼ਹਿਰ ਨੂੰ ਵਾਪਸ ਪਰਤ ਪਿਆ।

ਰਾਤ ਨੂੰ ਉਹ ਕਿਸੇ ਨਵੇਕਲੀ ਚਟਾਨ ਦੇ ਉਹਲੇ ਵਿਚ ਪੈ ਕੇ ਦੋ ਚਾਰ ਘੰਟੇ ਸੌਂ ਲੈਂਦਾ ਅਤੇ ਸਵਰੇ ਹੀ ਵਡੇ ਤੜਕੇ ਨਾਲ ਉਠ ਕੇ ਫੇਰ ਤੁਰ ਪੈਂਦਾ, ਅੰਤ ਨੂੰ ਪੰਜ ਦਿਨਾਂ ਦੀ ਏਸ ਲਗਾਤਾਰ ਪੈਰ ਘਸਾਈ ਮਗਰੋਂ ਉਹ ਉਥੇ ਪੁਜਾ ਜਿਥੋਂ ਕਿ ਉਹਨੂੰ ਮਰਮਨਾਂ ਦੇ ਸ਼ਹਿਰ ਦਾ ਸਾਰਾ ਦ੍ਰਿਸ਼ਯ ਨਜ਼ਰੀ ਪੈ ਗਿਆ। ਉਹ ਸ਼ਹਿਰ ਦੇ ਵਡੇ ਬਾਜ਼ਾਰਾਂ ਅਤੇ ਸ਼ਹਿਰ ਦੀਆਂ ਉਚੀਆਂ ਮਾੜੀਆਂ ਉਤੇ ਛੋਟੀਆਂ ਛੋਟੀਆਂ ਲਾਲ ਪੀਲੀਆਂ ਝੰਡੀਆਂ ਲਹਿਰਾਂਦੀਆਂ ਵੇਖ ਕੇ ਸੋਚੀਂ ਪੈ ਗਿਆ ਜੁ ਅਜਿਹੀ ਆਮ ਖ਼ੁਸ਼ੀ ਦਾ ਕੀ ਕਾਰਣ ਹੋ ਸਕਦਾ ਸੀ। ਅਜੇ ਉਹ ਸੋਚ ਹੀ ਰਿਹਾ ਸੀ ਕਿ ਕਿਸੇ ਰਾਹ ਜਾਂਦੇ ਘੋੜ-ਸਵਾਰ ਦੀ ਬਿੜਕ ਨੇ ਉਸਨੂੰ ਚੋਕੰਨਾ ਕਰ ਦਿਤਾ, ਜਦੋਂ ਉਹ ਘੋੜ-ਸਵਾਰ ਉਹਦੇ ਕੋਲੋਂ ਦੀ ਲਘਿਆ ਤਾਂ ਹੋਪ ਨੇ ਉਹਨੂੰ ਪਛਾਣ ਲਿਆ।

"ਮੈਂ ਜੈਫਰਸਨ ਹੋਪ ਹਾਂ, ਮਿੱਤਰ ਕੂਪਰ, ਕੀ ਤੁਸੀਂ ਮੈਨੂੰ ਪਛਾਣਿਆ ਨਹੀਂ ?"

"ਤੂੰ ਪਾਗਲ ਤਾਂ ਨਹੀਂ ਹੋ ਗਿਆ, ਮਿੱਤਰ ਹੋਪ, ਤੇਰੇ ਵਿਰੁਧ ਤਾਂ ਸਤਿਗੁਰਾਂ ਵਲੋਂ ਵਾਰੰਟ ਜਾਰੀ ਹੋਏ ਹੋਏ ਹਨ, ਅਤੇ ਤੂੰ ਏਥੇ ਫਿਰ ਰਿਹਾ ਏਂ।"

"ਮੈਨੂੰ ਇਹਨਾਂ ਗਲਾਂ ਦੀ ਕਖ ਪ੍ਰਵਾਹ ਨਹੀਂ, ਮਿਤਰ ਕੂਪਰ, ਪਰ ਤੂੰ ਇਹ ਤਾਂ ਦਸ ਲਿਯੂਸੀ ਫੈਰੀਅਰ ਦਾ ਕੀ ਬਣਿਆ ਹੈ।"

"ਉਹ ਤਾਂ ਮਾਸਟਰ ਡਰੇਬਰ ਨਾਲ ਵਿਆਹੀ ਗਈ ਹੈ"

"ਵਿਆਹੀ ਗਈ!" ਅਤੇ ਹੋਪ ਦੇ ਹੋਠ ਚਿਟੇ ਹੋ ਗਏ।"

"ਹਾਂ, ਹਾਂ ਏਸੇ ਲਈ ਤਾਂ ਇਹ ਖੁਸ਼ੀਆਂ ਹੋ ਰਹੀਆਂ ਹਨ, ਵਿਆਹ ਵੇਲੇ ਡਰੇਬਰ ਅਤੇ ਸਟਰੇਂਜਰਸਨ ਵਿਚ ਕੁਝ ਆਪਸ ਦਾ ਝਗੜਾ ਜ਼ਰੂਰ ਹੋ ਚਲਿਆ ਸੀ, ਪਰੰਤੂ ਜਦੋਂ ਦੋਹਾਂ ਧਿਰਾਂ ਦਾ ਇਕੱਠ ਹੋਇਆ ਤਾਂ ਸਤਿਗੁਰਾਂ ਨੇ ਡਰੇਬਰ ਦੀ ਧਿਰ ਝੁਕਦੀ ਵੇਖ ਲਿਯੂਸੀ ਨੂੰ ਉਹਦੇ ਹਵਾਲੇ ਕਰ ਕੇ ਝਗੜੇ ਦੀ ਜੜ੍ਹ ਮੁਕਾ ਦਿਤੀ, ਪਰ ਮੇਰਾ ਅਨੁਮਾਨ ਹੈ, ਲਿਯੂਸੀ ਵਿਚਾਰੀ ਬਹੁਤ ਦਿਨ ਨਹੀਂ ਜੀ ਸਕੇਗੀ, ਪਰ ਤੁਸੀ ਕਿਧਰ!"

"ਮੇਰਾ ਕੀ ਪਤਾ", ਅਤੇ ਇਹ ਕਹਿ ਕੇ ਹੋਪ ਪਹਾੜਾਂ ਵਲ ਦੀ ਤੁਰ ਗਿਆ।

ਕੂਪਰ ਦੀ ਗਲ ਠੀਕ ਨਿਕਲੀ, ਕਿਉਂ ਜੋ ਲਿਯੂਸੀ ਦੇ ਵਿਆਹ ਨੂੰ ਅਜੇ ਇਕ ਮਹੀਨਾ ਵੀ ਨਹੀਂ ਸੀ ਹੋਇਆ ਜੁ ਉਹ ਹੋਪ ਦੇ ਵਿਛੋੜੇ ਦੀ ਲਾਚਾਰੀ ਕਾਰਨ ਲੁਛ ਲੁਛ ਕੇ ਜਾਨ ਤੋੜ ਗਈ। ਲਾਲਚੀ ਡਰੇਬਰ ਨੇ ਤਾਂ ਜੁਆਨ ਲਿਯੂਸੀ ਦੀ ਏਸ ਬੇਵਕਤੀ ਮੌਤ ਦਾ ਕੋਈ ਰਤਾ ਜਿਤਨਾ ਵੀ ਗ਼ਮ ਨਾ ਖਾਧਾ, ਅਲਬੱਤਾ ਉਹਦੀਆਂ ਸੌਕਣਾ ਉਹਦੇ ਸਰਹਾਣੇ ਬੈਠੀਆਂ ਸਾਰੀ ਰਾਤ ਹੀ

ਹੋ ਦੀਆ ਰਹੀਆਂ ਅਤੇ ਉਸੇ ਰਾਤ ਕੋਈ ਪਰਭਾਤ ਵੇਲੇ ਜਿਸ ਕਮਰੇ ਵਿਚ ਕਿ ਲਿਯੂਸੀ ਦੀ ਲੋਥ ਪਈ ਸੀ ਉਸ ਕਮਰੇ ਦਾ ਦਰਵਾਜ਼ਾ ਚੁਫਟ ਖੁਲ੍ਹਿਆ ਅਤੇ ਛਜ ਛਜ ਲਮਕਦੀਆਂ ਲੀਰਾਂ ਵਿਚ ਮਲਬੂਸ ਇਕ ਜਾਂਗਲੀ ਅੰਦਰ ਆ ਕੇ ਲੋਥ ਦੇ ਮੂਢ ਜਾ ਖੜੋਤਾ। ਉਸ ਜਾਂਗਲੀ ਨੇ ਉੜ ਕੇ ਬੜੇ ਪਿਆਰ ਨਾਲ ਲੋਥ ਦਾ ਚਿਟਾ ਸਫੈਦ ਮਸਤਕ ਚੁੰਮਿਆ ਅਤੇ ਫੇਰ ਮੋਈ ਲਿਯੂਸੀ ਦਾ ਖਬਾ ਹਥ ਫੜਕੇ ਉਹਦੀ ਵਿਚਕਾਰਲੀ ਉਂਗਲ ਵਿਚੋਂ ਪਈ ਸੋਨੇ ਦੀ ਛਾਪ ਲਾਹ ਲਈ। ਛਾਪ ਕਾਬੂ ਕਰ ਉਸ ਜੰਗਲੀ ਨੇ ਰੋਂਦੀਆਂ ਜ਼ਨਾਨੀਆਂ ਵਲ ਆਪਣੀਆਂ ਕਹਿਰ ਭਰੀਆਂ ਅੱਖਾਂ ਤਾੜੀਆਂ ਅਤੇ ਫੇਰ ਚੂੰਗੀ ਭਰ,ਪੌੜੀਆਂ ਚੜ੍ਹ ਕੋਠੇ ਤੋਂ ਛਾਲਮਾਰ,ਅੱਖ ਦੇ ਫੋਰ ਵਿਚ ਹੀ ਗ਼ਾਇਬ ਹੋ ਗਿਆ ਅਤੇ ਜ਼ਨਾਨੀਆਂ ਇਹ ਸਭ ਕੁਝ ਵੇਖ ਕੇ ਕੁਝ ਅਜਿਹੀਆਂ ਸਹਿਮ ਗਈਆਂ ਹੋਈਆਂ ਸਨ ਕਿ ਉਸ ਜੰਗਲੀ ਦੇ ਚਲੇ ਜਾਣ ਮਗਰੋਂ ਵੀ ਉਹਨਾਂ ਦੀ ਅਵਾਜ਼ ਉਹਨਾਂ ਦੇ ਗਲਿਆਂ ਵਿਚ ਹੀ ਰੁਕੀ ਰਹੀ।

ਜੈਫਰਸਨ ਹੋਪ ਹੁਣ ਪਹਾੜੀ ਖੋਲ੍ਹਾਂ ਵਿਚ ਹੀ ਫਿਰ ਤੁਰ ਕੇ ਆਪਣੇ ਮੌਕੇ ਦੀ ਤਾੜ ਲਾਣ ਲਗ ਪਿਆ ਅਤੇ ਕਦੇ ਕਦੇ ਤਾਂ ਉਹ ਹਨੇਰੇ ਸਵੇਰੇ ਅਖ ਬਚਾ ਕੇ ਸ਼ਹਿਰ ਦੀਆਂ ਗਲੀਆਂ ਵੀ ਭੌਂ ਜਾਇਆ ਕਰਦਾ। ਇਕ ਵੇਰਾਂ ਸਟਰੇਂਜਰਸਨ ਬੂਹੇ ਬੰਦ ਕੀਤੀ ਆਪਣੇ ਘਰ ਅਰਾਮ ਕਰ ਰਿਹਾ ਸੀ ਕਿ ਦਰਵਾਜ਼ੇ ਭੰਨਦੀ ਹੋਈ ਬੰਦੂਕ ਦੀ ਗੋਲੀ ਉਹਦੇ ਕੰਨ ਕੋਲੋਂ ਦੀ ਸ਼ੜਾਕਾ ਮਾਰਕੇ ਸਾਹਮਣੀ ਕੰਧ ਵਿਚ ਜਾ ਖੁੱਭੀ – ਏਸੇ ਤਰ੍ਹਾਂ ਇਕ ਵੇਰਾਂ ਡਰੇਬਰ ਪਹਾੜਾਂ ਵਿਚ ਦੀ ਲੰਘਦਾ ਆ ਰਿਹਾ ਸੀ ਕਿ ਇਕ ਵਡਾ ਭਾਰੀ ਪੱਥਰ ਉਹਦੇ ਉਤੇ ਅਚਨਚੇਤ ਹੀ ਆ ਪਿਆ, ਅਤੇ ਉਹਨੇ ਬੜੀ ਮੁਸ਼ਕਲ ਨਾਲ ਏਧਰ ਉਧਰ ਹੋ ਕੇ ਜਾਨ ਬਚਾਈ। ਇਹਨਾਂ ਅਤੇ ਅਜਿਹੀਆਂ

ਕਈ ਹੋਰ ਹਰਕਤਾਂ ਕਰਕੇ ਹੋਪ ਦੇ ਦੁਸ਼ਮਣਾਂ ਨੇ ਹੋਪ ਨੂੰ ਫੜਨ ਦੀ ਬਹੁਤੇਰੀ ਕੋਸ਼ਸ਼ ਕੀਤੀ ਪਰ ਉਹ ਉਹਨਾਂ ਦੇ ਹਥ ਨਾ ਚੜ੍ਹਿਆ ਅਤੇ ਜਦੋਂ ਉਹ ਭਜ ਭਜਾ ਕੇ ਥਕ ਟੁਟ ਗਏ ਤਾਂ ਅਖੀਰ ਨੂੰ ਇਹਨਾਂ ਬਾਹਰ ਜਾਣਾ ਹੀ ਛੱਡ ਦਿੱਤਾ - ਅਤੇ ਕੁਝ ਸਮੇਂ ਮਗਰੋਂ ਜਾਂ ਹੋਪ ਦੇ ਵਾਰ ਵੀ ਬੰਦ ਹੋ ਗਏ ਤਾਂ ਉਹ ਇਹ ਸੋਚ ਕੇ ਨਿਸਚਿੰਤ ਹੋ ਰਹੇ ਕਿ ਹੋਪ ਦੇ ਬਦਲੇ ਦੀ ਅਗ ਵੀ ਸ਼ਾਇਦ ਮਧਮ ਪੈ ਗਈ ਸੀ।

ਹੋਪ ਦੇ ਹਮਲੇ ਭਾਵੇਂ ਅਸਲੋਂ ਹੀ ਕੁਝ ਚਿਰ ਤੋਂ ਬੰਦ ਹੋ ਗਏ ਸਨ ਪਰ ਉਹਦੇ ਬਦਲੇ ਦੀ ਅਗ ਮੱਧਮ ਨਹੀਂ ਸੀ ਪਈ - ਉਹ ਤਾਂ ਬਦਲ ਦੀ ਅਗ ਵਿਚ ਅਡੀ ਤੋਂ ਲੈ ਕੇ ਚੋਟੀ ਤੀਕ ਸੜ ਬਲ ਰਿਹਾ ਸੀ। ਅਤੇ ਉਹਦੇ ਕੁਝ ਸਮੇਂ ਤੋਂ ਸ਼ਹਿਰ ਦਵਾਲਿਉਂ ਅਲੋਪ ਹੋ ਜਾਣ ਦੇ ਕੁਝ ਹੋਰ ਹੀ ਅਰਥ ਸਨ: ਪਹਾੜਾਂ ਦੀ ਰਿਹਾਇਸ਼, ਪੰਡੇ ਦੀ ਤਕਲੀਫ, ਅੰਨ ਪਾਣੀ ਦੀ ਤੋਟ ਨੇ ਹੋਪ ਨੂੰ ਬਹੁਤ ਹਦ ਤਕ ਨਿਰਬਲ ਕਰ ਦਿਤਾ ਸੀ – ਅਤੇ ਉਹਨੂੰ ਇਹ ਯਕੀਨ ਹੋ ਗਿਆ ਸੀ ਕਿ ਇਸ ਵੰਨਗੀ ਦੀ ਰਹਿਣੀ ਨਾਲ ਉਹ ਜ਼ਰੂਰ ਹੀ ਕਦੇ ਨਾ ਕਦੇ ਲਾਵਾਰਸੀ ਮੌਤ ਦਾ ਸ਼ਿਕਾਰ ਹੋ ਜਾਵੇਗਾ – ਅਤੇ ਜੇ ਉਹ ਇਞ ਮਰ ਗਿਆ - ਜਿਹਾ ਕਿ ਲਾਜ਼ਮੀ ਸੀ – ਤਾਂ ਫੇਰ ਲਿਊਸੀ ਦੀ ਬੇਵਕਤੀ ਮੌਤ ਦਾ ਉਹਦੇ ਜਾਬਰਾਂ ਨੂੰ ਕੌਣ ਬਦਲਾ ਦੇਏਗਾ ? ਇਤਨੀ ਗਲ ਸੋਚ ਉਹ ਪਹਾੜਾਂ ਦੀ ਰਿਹਾਇਸ਼ ਛਡ ਫੇਰ ਨੀਵੇਂ ਸ਼ਹਿਰ ਵਿਚ ਜਾ ਕੇ ਆਪਣੀ ਸਿਹਤ ਬਨਾਣ ਅਤੇ ਪੈਸੇ ਕਮਾਣ ਦੇ ਆਹਰ ਵਿਚ ਲਗ ਗਿਆ ਸੀ।

ਜਾਣ ਲਗਿਆਂ ਉਹਦਾ ਪੱਕਾ ਖ਼ਿਆਲ ਸੀ ਜੋ ਉਹ ਸਾਲ ਕੁ ਮਗਰੋਂ ਮੁੜ ਫੇਰ ਆਪਣੀ ਪਰਤੱਗਿਆ ਵਿਚ ਸਫਲਤਾ ਪ੍ਰਾਪਤ ਕਰਨ ਦੇ ਸਮਰੱਥ ਹੋ ਜਾਇਗਾ – ਪਰ ਉਹਨੂੰ ਕੀ ਸਾਰ ਜੋ

ਹਾਲਾਤ ਦੀਆਂ ਅਨੇਕਾਂ ਮਜਬੂਰੀਆਂ ਕਾਰਣ ਉਥੇ ਉਹਦਾ ਇਕ ਨਹੀਂ ਬਲਕਿ ਕੋਈ ਪੰਜ ਸਾਲ ਹੀ ਲਗ ਜਾਣਗੇ – ਅਤੇ ਜਦੋਂ ਇਤਨਾ ਲੰਮਾਂ ਸਮਾਂ ਵੀ ਉਹਦੇ ਬਦਲੇ ਦੀ ਦ੍ਰਿੜ੍ਹਤਾ ਨੂੰ ਨਰਮਾ ਨਾ ਸਕਿਆ ਤਾਂ ਉਹ ਥੋੜਾ ਬਹੁਤ ਧਨ ਜੋੜ ਕੇ ਅਤੇ ਬਦਲਵੇਂ ਨਾਂ ਪਤੇ ਹੇਠਾਂ ਮਰਮਨਾਂ ਦੇ ਸ਼ਹਿਰ ਆਪਣੇ ਦੁਸ਼ਮਣਾਂ ਦੀ ਢੂੰਡ ਵਿਚ ਫੇਰ ਵੀ ਆ ਡਟਿਆ – ਪਰੰਤੂ ਉਥੇ ਉਹਨੇ ਕੁਝ ਹੋਰ ਹੀ ਅਤੇ ਨਿਰਾਸ ਕਰਨ ਵਾਲੇ ਹਾਲਾਤ ਡਿਠੇ – ਮਰਮਨਾਂ ਦੇ ਸਿਰ-ਕਢ ਸਰਦਾਰਾਂ ਵਿਚ ਆਪਸ ਦੀ ਫੁਟ ਪੈ ਗਈ ਹੋਈ ਸੀ ਅਤੇ ਬਹੁਤ ਸਾਰੇ ਸਤਿ-ਗੁਰਾਂ ਦੀ ਈਨ ਛਡ ਕੇ ਪ੍ਰਦੇਸ ਜਾ ਵਸੇ ਸਨ – ਅਤੇ ਇਹਨਾਂ ਪ੍ਰਦੇਸ ਜਾਣ ਵਾਲਿਆਂ ਵਿਚੋਂ ਡਰੇਬਰ ਅਤੇ ਸਟਰੇਂਜਰਸਨ ਵੀ ਸਨ। ਇਹਦੀ ਸਾਰੀ ਵਾਹ ਲਾਣ ਉਤੇ ਵੀ ਇਹਨੂੰ ਪਤਾ ਨਾ ਲਗ ਸਕਿਆ ਕਿ ਉਹ ਕਿਥੇ ਗਏ ਸਨ – ਹਾਂ ਇਤਨੀ ਕੁ ਗਲ ਜ਼ਰੂਰ ਪਤਾ ਲਗ ਗਈ ਸੀ ਜੋ ਡਰੇਬਰ ਜਾਣ ਲਗਿਆਂ ਕਾਫ਼ੀ ਰੁਪਿਆ ਲੈ ਗਿਆ ਸੀ ਪਰੰਤੂ ਸਟਰੇਂਜਰਸਨ ਕੋਲ ਕੇਵਲ ਗੁਜ਼ਾਰਾ ਹੀ ਸੀ।

ਦੁਨੀਆਂ ਦੇ ਬਹੁਤ ਸਾਰੇ ਮਨੁਖ ਤਾਂ ਅਜਿਹੀ ਹਾਲਤ ਵਿਚ ਆਪਣੇ ਬਦਲੇ ਦੇ ਸਭ ਖ਼ਿਆਲ ਛਡ ਦੇ ਦੇ, ਪਰ ਹੋਪ ਲਈ ਇਹ ਗਲ ਅਸੰਭਵ ਸੀ, ਉਹ ਤਾਂ ਜੀ ਹੀ ਬਦਲੇ ਦੀ ਖ਼ਾਤਰ ਰਿਹਾ ਸੀ ਅਤੇ ਕੁਝ ਦਿਨ ਮਰਮਨਾਂ ਦੇ ਸ਼ਹਿਰ ਹੋਰ ਰਹਿ ਕੇ ਉਹਨੇ ਆਪਣੇ ਸ਼ਿਕਾਰ ਦੀ ਤਲਾਸ਼ ਵਿਚ ਸ਼ਹਿਰ ਦਰ ਸ਼ਹਿਰ ਫਿਰਨਾ ਅਰੰਭ ਦਿਤਾ। ਏਸ ਗਲ ਵਿਚ ਉਹਨੂੰ ਵਰ੍ਹੇ ਹੀ ਲੰਘ ਗਏ, ਉਹਦੇ ਕਾਲਿਆਂ ਦੀ ਥਾਂ ਧੌਲ਼ੇ ਵੀ ਆ ਗਏ, ਪਰ ਹੋਪ ਨੇ ਆਪਣਾ ਹਠ ਨਾ ਛਡਿਆ, ਉਹ ਹਰੇਕ ਸ਼ਹਿਰ ਦੀ ਗਲੀ ਗਲੀ ਫਿਰ ਕੇ ਘਰ ਤਾੜਦਾ ਅਤੇ ਜਦੋਂ ਉਹਨੂੰ ਤਸੱਲੀ ਹੋ ਜਾਂਦੀ ਕਿ ਉਹਦਾ ਸ਼ਿਕਾਰ ਉਥੇ ਨਹੀਂ ਸੀ ਤਾਂ ਉਹ ਅਗਲੇ ਸ਼ਹਿਰ ਵਲ ਤੁਰ ਜਾਂਦਾ। ਇੰਝ

ਭੌਂਦਿਆਂ ਨੂੰ ਜਾਂ ਇਕ ਦਿਨ ਰਿਆਸਤ ਓਹੀਓ ਦੇ ਸ਼ਹਿਰ ਕਲੀਵ-ਲੈਂਡ ਦੇ ਬਾਜ਼ਾਰਾਂ ਵਿਚ ਚੱਕਰ ਕਢਦਿਆਂ ਨੂੰ ਉਹਦੀ ਨਜ਼ਰ ਇਕ ਚੁਬਾਰੇ ਦੀ ਖੁਲ੍ਹੀ ਤਾਕੀ ਥਾਣੀ ਅੰਦਰ ਖੜੋਤੇ ਆਦਮੀ ਉਤੇ ਪਈ ਤਾਂ ਉਹਦੇ ਦਿਲ ਦਾ ਕੰਵਲ ਇਕਦਮ ਹੀ ਖਿੜ ਖੁਲ੍ਹ ਗਿਆ, ਪਰ ਉਹਦੀ ਭੈੜੀ ਕਿਸਮਤ ਨੂੰ ਅੰਦਰ ਖੜੋਤੇ ਡਰੇਬਰ ਨੇ ਵੀ ਏਸ ਤਰ੍ਹਾਂ ਅਵਾਰਾ ਫਿਰਦੇ ਹੋਪ ਦੀਆਂ ਅੱਖਾਂ ਵਿਚ ਖ਼ੂਨ ਤਾੜ ਘਤਿਆ ਅਤੇ ਉਹ ਸਟਰੇਂਜਰਸਨ ਨੂੰ ਜਿਹੜਾ ਕਿ ਹੁਣ ਉਹਦਾ ਪ੍ਰਾਈਵੇਟ ਸਕੱਤਰ ਬਣਿਆ ਹੋਇਆ ਸੀ, ਨਾਲ ਲੈ ਕੇ ਥਾਣੇ ਉਹਦੇ ਵਿਰੁਧ ਰੀਪੋਰਟ ਕਰ ਆਇਆ। ਪੋਲੀਸ ਨੇ ਉਸੇ ਵੇਲੇ ਆ ਕੇ ਹੋਪ ਨੂੰ ਹਥਕੜੀਆਂ ਲਾ ਲਈਆਂ, ਕਿਉਂਕਿ ਹੋਪ ਦਾ ਕੋਈ ਜ਼ਮਾਨਤੀ ਨਾ ਖੜੋਤਾ, ਉਹਨੂੰ ਕੁਝ ਦਿਨਾਂ ਲਈ ਹਵਾਲਾਤੇ ਡਕ ਦਿਤਾ ਗਿਆ। ਜਦੋਂ ਕੁਝ ਦਿਨ ਮਗਰੋਂ ਉਹਨੂੰ ਛਡਿਆ ਗਿਆ ਤਾਂ ਉਹਨੂੰ ਪਤਾ ਲਗਾ ਜੋ ਡਰੇਬਰ ਅਤੇ ਉਹਦਾ ਸਕੱਤ੍ਰ ਤਾਂ ਯੂਰਪ ਵਲ ਚਲੇ ਗਏ ਸਨ।

ਪਰ ਹੋਪ ਨੇ ਏਸ ਉਤੇ ਵੀ ਹਿੰਮਤ ਨਾ ਹਾਰੀ। ਉਹਨੇ ਮਜ਼ਦੂਰੀ ਕਰਨੀ ਸ਼ੁਰੂ ਕਰ ਦਿਤੀ ਅਤੇ ਏਸ ਤਰ੍ਹਾਂ ਜਦੋਂ ਉਹਦਾ ਸਫਰ ਖਰਚ ਪੂਰਾ ਹੋ ਗਿਆ ਤਾਂ ਉਹ ਵੀ ਯੂਰਪ ਵਲ ਤੁਰ ਪਿਆ, ਅਤੇ ਉਥੇ ਜਾ ਕੇ ਪਹਿਲੇ ਵਾਂਗ ਹੀ ਉਹਨੇ ਫੇਰ ਸ਼ਹਿਰ ਦਰ ਸ਼ਹਿਰ ਫਿਰਨਾ ਸ਼ੁਰੂ ਕਰ ਦਿਤਾ, ਪਰੰਤੂ ਕਿਤਨਾ ਹੀ ਸਮਾਂ ਉਹਨੂੰ ਕੋਈ ਸਫਲਤਾ ਨਾ ਹੋਈ। ਜਦੋਂ ਉਹ ਰੂਸ ਦੀ ਰਾਜਧਾਨੀ ਸੇਂਟ ਪੀਟਰਸਬਰਗ ਵਿਚ ਪਹੁੰਚਾ ਤਾਂ ਉਹਦੇ ਦੁਸ਼ਮਨ ਫਰਾਂਸ ਦੀ ਰਾਜਧਾਨੀ ਪੈਰਸ ਚਲੇ ਗਏ ਸਨ, ਅਤੇ ਜਦੋਂ ਨੂੰ ਇਹ ਪੈਰਸ ਪਹੁੰਚਾ ਉਹ ਕੋਪਨਹੇਗਨ ਵਲ ਤੁਰ ਗਏ ਸਨ। ਜਦੋਂ ਨੂੰ ਖਪ-ਟੁਟ ਕੇ ਇਹ ਕੋਪਨਹੇਗਿਨ ਪੁਜਾ ਉਹ ਲੰਡਨ ਜਾ ਚੁਕੇ ਸਨ ਪਰ

ਹੋਪ ਇਹਨਾਂ ਸਾਰੀਆਂ ਗਲਾਂ ਦੇ ਬਾਵਜੂਦ ਵੀ ਕਦੇ ਨਿਰਾਸ ਨਹੀਂ ਸੀ ਹੋਇਆ ! ਉਹ ਪੈਦਲ ਤੁਰਦਾ, ਫਾਕੇ ਕਟਦਾ ਅਤੇ ਮਜ਼ਦੂਰੀਆਂ ਕਮਾਂਦਾ ਹੋਇਆ ਵੀ ਆਪਣੇ ਬਦਲੇ ਦੀ ਧੁੰਨ ਵਿਚ ਮਗਨ ਸੀ ਅਤੇ ਜਦੋਂ ਉਹ ਕਰ ਕਰਾ ਕੇ ਲੰਡਨ ਅਪੜਿਆ ਤਾਂ ਕਿਸਮਤ ਨੇ ਉਹਦੀ ਯਾਵਰੀ ਕੀਤੀ ਅਤੇ ਉਹਨੂੰ ਆਪਣੀ ਮੁਦਤਾਂ ਤੋਂ ਰੋਸ਼ਨ ਬਦਲੇ ਦੀ ਅਗਨੀ ਬੁਝਾਣ ਦਾ ਸੁਨਹਿਰੀ ਅਵਸਰ ਪ੍ਰਾਪਤ ਹੋ ਗਿਆ।

੬

ਹਡੋਂ ਪੈਰੋਂ ਤਾਂ ਭਾਵੇਂ ਸਾਡਾ ਕੈਦੀ ਬੜਾ ਖੈਰ੍ਹਾ ਖਰਾੜ ਸੀ, ਪਰ ਦਿਲੋਂ ਉਹ ਪੁਜ ਕੇ ਸ਼ਰੀਫ ਸੀ, ਏਸੇ ਲਈ ਜਦੋਂ ਉਹਨੂੰ ਨਿਸਚਿਤ ਹੋ ਗਿਆ, ਕਿ ਸਾਡੇ ਹਥੋਂ ਉਹਦਾ ਛੁਟਕਾਰਾ ਹੋਣਾ ਬਿਲ-ਕੁਲ ਹੀ ਅਸੰਭਵ ਸੀ, ਉਸ ਆਪਣੇ ਹਥ ਪੈਰ ਕਤੱਈ ਢਿਲੇ ਛਡ ਕੇ ਪੋਲਾ ਜਿਹਾ ਮੁਸਕ੍ਰਾ ਦਿਤਾ, "ਤੁਸੀਂ ਹੁਣ ਮੈਨੂੰ ਸ਼ਾਇਦ ਥਾਣੇ ਲੈ ਜਾਣ ਦੀ ਸੋਚ ਰਹੇ ਹੋ", ਉਹਨੇ ਹੋਮਜ਼ ਨੂੰ ਕਿਹਾ, ਪਰ ਇਹਦਾ ਤੁਸੀਂ ਕੋਈ ਫਿਕਰ ਨਾ ਕਰੋ, ਮੇਰੀ ਗੱਡੀ ਬਾਹਰ ਤੁਹਾਡੇ ਬੂਹੇ ਉਤੇ ਹੀ ਖੜੋਤੀ ਹੈ ਅਤੇ ਜੇ ਤੁਸੀ ਮੇਰੀਆਂ ਲਤਾਂ ਖੋਹਲ ਦਿਓ ਤਾਂ ਉਥੇ ਤੋੜੀ ਮੈਂ ਆਪ ਹੀ ਤੁਰ ਕੇ ਚਲਾ ਜਾਵਾਂਗਾ।"

ਗਰੇਗਸਨ ਅਤੇ ਲੇਸਟਰੇਡ ਲਈ ਤਾਂ ਕੈਦੀ ਦੀ ਇਹ ਮੰਗ ਪੂਰੀ ਕਰਨੀ ਬੜੀ ਮੁਹਾਲ ਜਾਪੀ, ਪਰ ਹੋਮਜ਼ ਨੇ ਉਹਦੀਆਂ ਲਤਾਂ ਤ੍ਰੇਸੇ ਤਰ੍ਹਾਂ ਹੀ ਮੋਕਲੀਆਂ ਕਰ ਦਿਤੀਆਂ।

"ਦੁਨੀਆ ਵਿਚ ਜੇ ਕੋਈ ਆਦਮੀ ਪੁਲਸ ਦੀ ਸਹੀ ਅਫਸਰੀ ਕਰਨ ਦੇ ਯੋਗ ਹੈ ਤਾਂ ਉਹ ਨਿਰਸੰਦੇਹ ਤੁਹਾਡੀ ਹੀ ਅਜੀਬ ਜ਼ਾਤ ਹੈ", ਕੈਦੀ ਨੇ ਆਪਣੀਆਂ ਲੋਹੇ ਵਰਗੀਆਂ ਮਜ਼ਬੂਤ ਲਤਾਂ ਨਿਸਾਲ ਕੇ ਹੋਮਜ਼ ਵਲ ਸਲਾਹੁਤਾ ਭਰਪੂਰ ਨਜ਼ਰਾਂ ਨਾਲ ਵੇਖ ਕੇ ਇਕ ਅਪਾਰ ਅਦਬ ਨਾਲ ਕਿਹਾ, "ਤੁਹਾਡੇ ਬਿਨਾਂ ਹੋਰ ਮੈਨੂੰ ਏਸ ਹਾਲਤ ਵਿਚ ਕੋਈ ਵੀ ਨਹੀਂ ਸੀ ਫੜ ਸਕਦਾ।"

"ਤੁਸੀ ਮੇਰੇ ਨਾਲ ਹੀ ਚਲੋਗੇ ਨਾ ?" ਹੋਮਜ਼ ਨੇ ਦੋਹਾਂ ਸੀ. ਆਈ. ਡੀ. ਵਾਲਿਆਂ ਨੂੰ ਪੁਛਿਆ।

"ਹਾਂ, ਜ਼ਰੂਰ", ਉਹਨਾਂ ਨੇ ਉੱਤਰ ਦਿਤਾ।

"ਚਗਾ, ਤੇ ਡਾਕਟਰ ਜੀ ਤੁਸੀਂ ਵੀ ਤਿਆਰ ਹੋ ਨਾ।" ਅਤੇ ਇਤਨੀ ਕੁ ਗਲ ਬਾਤ ਮਗਰੋਂ ਅਸੀਂ ਸਾਰੇ ਜਣੇ ਵਾਰੋ ਵਾਰੀ ਇਕ ਦੂਜੇ ਪਿਛੇ ਹੇਠਾਂ ਉਤਰ ਗਏ। ਮੈਂ ਹੋਮਜ਼, ਹੋਪ, ਅਤੇ ਗਰੇਗ-ਸਨ ਗੱਡੀ ਦੇ ਅੰਦਰ ਬਠ ਗਏ ਅਤੇ ਲੈਸਟਰੇਡ ਕੋਚਵਾਨ ਦੀ ਥਾਂ ਬੈਠ ਕੇ ਗੱਡੀ ਹਿਕਣ ਲਗ ਪਿਆ। ਗੱਡੀ ਤੇਜ਼ ਜਾ ਰਹੀ ਸੀ ਅਤੇ ਕੋਈ ਪੰਦਰਾਂ ਕੁ ਮਿੰਟਾਂ ਅੰਦਰ ਹੀ ਅਸੀਂ ਕੋਤਵਾਲੀ ਜਾ ਪਹੁੰਚੇ, ਗਡੀਓਂ ਉਤਰ ਕੇ ਅਸੀਂ ਸਾਰੇ ਜਣੇ ਦਫ਼ਤਰ ਵਿਚ ਚਲੇ ਗਏ ਅਤੇ ਉਥੇ ਹੋਮਜ਼ ਨੇ ਕੈਦੀ ਦਾ ਹਸਬ ਨਸਬ ਅਤੇ ਉਹਦੇ ਜੁਰਮ ਦੀ ਮੋਟੀ ਮੋਟੀ ਤਫ਼ਸੀਲ ਦਰਜ ਕਰਵਾ ਦਿਤੀ।

"ਤੈਨੂੰ ਅਜ ਤੋਂ ਇਕ ਸਾਤੇ ਮਗਰੋਂ, ਮੈਜਿਸਟਰੇਟ ਦੇ ਰੂਬਰੂ ਪੇਸ਼ ਕੀਤਾ ਜਾਵੇਗਾ, ਜੈਫਰਸਨ ਹੋਪ", ਪੁਲੀਸ ਅਫ਼ਸਰ ਨੇ ਕੈਦ ਦਾ ਨਾਂ ਪਤਾ ਨੋਟ ਕਰ ਕੇ ਕੈਦੀ ਨੂੰ ਕਿਹਾ, "ਅਤੇ ਜੇ ਤੂੰ ਇਸ ਵੇਲੇ ਕੋਈ ਖ਼ਾਸ ਗਲ ਕਹਿਣੀ ਚਾਹੁੰਦਾ ਹੋਵੇਂ ਤਾਂ ਕਹਿ ਸਕਦਾ ਏਂ।"

"ਮੈਂ ਤਾਂ ਬਹੁਤ ਕੁਝ ਕਹਿਣਾ ਚਾਹੁੰਦਾ ਹਾਂ।"

"ਇਹ ਬਹੁਤ ਕੁਝ ਤਾਂ ਤੂੰ ਮੈਜਿਸਟਰੇਟ ਦੇ ਹੀ ਸਾਹਮਣੇ ਕਹੀਂ।"

"ਤੇ ਜੇ ਮੈਂ ਮੈਜਿਸਟਰੇਟ ਦੇ ਪੇਸ਼ ਹੀ ਨਾ ਹੋਇਆ ਫੇਰ ? ਕੀ ਤੁਸੀਂ ਡਾਕਟਰ ਹੋ ?" ਕੈਦੀ ਨੇ ਪੁਲੀਸ ਅਫ਼ਸਰ ਨੂੰ ਉੱਤਰ ਦੇ ਕੇ ਮੇਰੇ ਕੋਲੋਂ ਪੁਛਿਆ।

"ਹਾਂ, ਮੈਂ ਡਾਕਟਰ ਹਾਂ।"

“ਤਾਂ ਫੇਰ ਤੁਸੀਂ ਏਥੇ ਆਪਣਾ ਹਥ ਰਖ ਕੇ ਜ਼ਰਾ ਮਹਿਸੂਸ ਕਰੋ”, ਕੈਦੀ ਨੇ ਆਪਣੇ ਦਿਲ ਵਲ ਇਸ਼ਾਰਾ ਕਰ ਕੇ ਕਿਹਾ।

ਮੈਂ ਜਦੋਂ ਉਹਦੇ ਦਿਲ ਉਤੇ ਹਥ ਰਖ ਕੇ ਵੇਖਿਆ ਤਾਂ ਹੈਰਾਨ ਹੀ ਰਹਿ ਗਿਆ। ਉਹਦੀ ਸਾਰੀ ਕੋਠੀ ਇੰਝ ਧੜਕ ਰਹੀ ਸੀ ਜਿਵੇਂ ਕਿ ਕਿਸੇ ਮਕਾਨ ਅੰਦਰ ਕਿਸੇ ਵਡੀ ਭਾਰੀ ਮਸੀਨ ਦੇ ਚਾਲੂ ਹੋਣ ਨਾਲ ਮਕਾਨ ਦੀਆਂ ਕਮਜ਼ੋਰ ਕੰਧਾਂ ਕੰਬਦੀਆਂ ਹੋਣ – ਅਤੇ ਉਹਦੇ ਦਿਲ ਦੀ ਧਕ ਧਕ ਸਾਫ਼ ਸੁਣਾਈ ਦੇ ਰਹੀ।

“ਤੁਹਾਡਾ ਦਿਲ ਤਾਂ ਬਿਲਕੁਲ ਹੀ ਖ਼ਰਾਬ ਹੋ ਚੁਕਿਆ ਹੈ, ਜੈਫਰਸ਼ਨ ਹੋਪ।”

“ਬੇਸ਼ਕ ਤੁਸੀ ਠੀਕ ਕਹਿੰਦੇ ਹੋ ਡਾਕਟਰ ਜੀ, ਮੈਂ ਅਜੇ ਪਿਛਲੇ ਹੀ ਹਫਤੇ ਇਹਦਾ ਡਾਕਟਰੀ ਮੁਆਇਨਾ ਕਰਾਇਆ ਸੀ ਅਤੇ ਡਾਕਟਰ ਕਹਿੰਦਾ ਸੀ ਕਿ ਇਹ ਤੁਹਾਡਾ ਦਿਲ ਤਾਂ ਬਸ ਤੁਸੀ ਅਜ ਕਲ੍ਹ ਹੀ ਫਟਿਆ ਕਿ ਫਟਿਆ ਜਾਣੋਂ। ਇਹ ਬੀਮਾਰੀ ਮੈਨੂੰ ਮੁਦਤਾਂ ਹੋ ਗਈਆਂ ਪਹਾੜਾਂ ਵਿਚ ਫਾਕੇ ਅਤੇ ਫਿਕਰ ਕਰ-ਦਿਆਂ ਨੂੰ ਲਗੀ ਸੀ ਅਤੇ ਫੇਰ ਇਹ ਵਧਦੀ ਹੀ ਗਈ ਹੈ, ਹਤਾ ਕਿ ਅਜ ਇਹ ਏਸ ਅਖੀਰੀ ਹਾਲਤ ਨੂੰ ਪਹੁੰਚ ਪਈ ਹੈ, ਹੁਣ ਕਿਉਂ ਕਿ ਮੈਨੂੰ ਡਰ ਹੈ ਕਿ ਮੇਰੇ ਦਿਲ ਨੇ ਕਦੇ ਅਚਾਨਕ ਹੀ ਫਟ ਜਾਣਾ ਹੈ। ਮੈਂ ਚਾਹੁੰਦਾ ਹਾਂ ਜੋ ਮਰਨ ਤੋਂ ਪਹਿਲਾਂ ਤੁਹਾਨੂੰ ਏਸ ਸਾਰੇ ਮੁਆਮਲੇ ਦੀ ਪੂਰੀ ਅਸਲੀਅਤ ਦਸ ਜਾਵਾਂ ਤਾਂ ਜੋ ਤੁਸਾਂ ਮੇਰੀ ਮੌਤ ਪਿਛੋਂ ਮੈਨੂੰ ਕੋਈ ਕਮੀਨ ਕਾਤਲ ਹੀ ਸਮਝ ਕੇ ਨਾ ਪਏ ਨਿੰਦੋ ਅਤੇ ਬੁਰਿਆਓ।”

ਲੇਸਟਰੇਡ ਆਦਿ ਨੇ ਹੋਪ ਦੀਆਂ ਉਪਰੋਕਤ ਗਲਾਂ ਮਗਰੋਂ ਪੁਲਸ ਅਫਸਰ ਨਾਲ ਕੋਈ ਗਲ ਕੀਤੀ ਅਤੇ ਉਹਨੇ ਮੇਰੇ ਕੋਲੋਂ ਪੁਛਿਆ, “ਕੀ ਇਹਦੇ ਦਿਲ ਦੇ ਕਿਸੇ ਵੇਲੇ ਅਚਾਨਕ ਹੀ ਫਟ

ਜਾਣ ਦੀ ਸੰਭਾਵਨਾ ਹੈ ?"

"ਹਾਂ, ਬੇਸ਼ਕ"

"ਤਾਂ ਅਜਿਹੀ ਹਾਲਤ ਵਿਚ ਮੁਜਰਮ ਦਾ ਬਿਆਨ ਲਿਖ ਲੈਣਾ ਸਾਡਾ ਕਾਨੂੰਨੀ ਫਰਜ਼ ਹੋ ਜਾਂਦਾ ਹੈ, ਤੂੰ ਆਪਣਾ ਬਿਆਨ ਦੇ ਸਕਦਾ ਏਂ ਹੋਪ", ਪੁਲੀਸ ਅਫਸਰ ਨੇ ਉਹਨੂੰ ਕਿਹਾ, "ਪਰ ਤੈਨੂੰ ਚੇਤੇ ਰਹੇ ਜੁ ਇਹ ਬਿਆਨ ਤੇਰੇ ਵਿਰੁਧ ਵੀ ਵਰਤਣ ਹੋ ਸਕਦਾ ਹੈ।"

"ਦਿਲ ਦੇ ਏਸ ਨਿਕੰਮੇ ਰੋਗ ਕਾਰਨ ਮੈਂ ਹੁਣ ਬੜੀ ਜਲਦੀ ਥਕ ਜਾਂਦਾ ਹਾਂ, ਅਤੇ ਜੇ ਤੁਸੀ ਆਖੋ ਤਾਂ ਮੈਂ ਬੈਠ ਜਾਵਾਂ," ਇਹ ਕਹਿ ਕੇ ਕੈਦੀ ਇਕ ਕੁਰਸੀ ਉਤੇ ਬੈਠ ਗਿਆ, "ਮੇਰਾ ਨਿਸਚਾ ਹੈ ਕਿ ਮੇਰੀ ਮੌਤ ਮੇਰੇ ਬਹੁਤ ਕਰੀਬ ਹੈ, ਏਸ ਲਈ ਮੈਂ ਆਪਣੇ ਬਿਆਨ ਵਿਚ ਰਤਾ ਭਰ ਵੀ ਝੂਠ ਨਹੀਂ ਬੋਲਾਂਗਾ। ਰਹੀ ਤੁਹਾਡੀ ਇਹ ਗਲ ਜੋ ਮੇਰਾ ਬਿਆਨ ਮੇਰੇ ਵਿਰੁਧ ਵੀ ਵਰਤਿਆ ਜਾ ਸਕਦਾ ਹੈ, ਇਹਦੀ ਏਸ ਹਾਲਤ ਵਿਚ ਜਦ ਕਿ ਮੈਂ ਕੇਵਲ ਕੋਈ ਘੜੀ ਪਲ ਦਾ ਹੀ ਪਰਾਹੁਣਾ ਹਾਂ, ਮੈਨੂੰ ਲੰਮੀ ਚੌੜੀ ਕੋਈ ਖ਼ਾਸ ਪਰਵਾਹ ਨਹੀਂ ਹੈ", ਇਹ ਕਹਿ ਕੇ ਕੈਦੀ ਕੁਰਸੀ ਉਤੇ ਹੀ ਬੜੇ ਅਰਾਮ ਨਾਲ ਟੇਢਾ ਹੋ ਗਿਆ।

"ਡਰੇਬਰ ਅਤੇ ਸਟਰੇਂਜਰਸਨ ਨਾਲ ਮੇਰਾ ਅਤਿ ਦਾ ਹੀ ਵੈਰ ਸੀ, ਅਤੇ ਏਸ ਵੈਰ ਦਾ ਕਾਰਣ ਮੇਰੀ ਪਿਆਰੀ ਮੰਗੇਤਰ ਲਿਊਸੀ ਅਤੇ ਉਸਦੇ ਬੁੱਢੇ ਬਾਪ ਫੈਰੀਅਰ ਦੀਆਂ ਬੇਵਕਤੀ ਮੌਤਾਂ ਸਨ ਕਿ ਜਿਹੜੀਆਂ ਇਹਨਾਂ ਨਿਰਦਈ ਜਾਬਰਾਂ ਦੇ ਹਥੋਂ ਹੀ ਵਾਕਿਆ ਹੋਈਆਂ। ਉਹਨਾਂ ਦੋਹਾਂ ਦੀਆਂ ਮੌਤਾਂ ਹੋਈਆਂ ਨੂੰ ਬਹੁਤ ਸਾਰਾ ਸਮਾਂ ਬੀਤ ਜਾਣ ਕਰਕੇ ਮੈਨੂੰ ਪਤਾ ਸੀ ਕਿ ਪੂਰੇ ਪਕੇ ਸਬੂਤ ਦੀ ਅਣਹੋਂਦ ਕਰਕੇ ਮੈਂ ਉਹਨਾਂ ਨੂੰ ਕਾਨੂੰਨ ਦੀਆਂ ਨਜ਼ਰਾਂ ਵਿਚ ਕਾਤਲ ਸਾਬਤ

ਨਹੀਂ ਕਰ ਸਕਾਂਗਾ, ਏਸ ਲਈ ਮੈਂ ਆਪ ਹੀ ਜੱਜ, ਜੀਊਰੀ, ਅਤੇ ਜੱਲਾਦ ਬਨਣ ਦੀ ਪਰਤੱਗਿਆ ਕਰਕੇ ਇਹਨਾਂ ਦਾ ਪਿਛਾ ਕਰਨਾ ਸ਼ੁਰੂ ਕਰ ਦਿੱਤਾ – ਅਤੇ ਜੇ ਤੁਹਾਡੇ ਵਿਚ ਕੋਈ ਮੇਰੀ ਹਾਲਤ ਵਿਚ ਹੁੰਦਾ, ਅਤੇ ਉਹਦੇ ਵਿਚ ਮਰਦਊਪਣੇ ਦੀ ਕੋਈ ਮਾੜੀ ਮੋਟੀ ਅਣਖ ਹੁੰਦੀ ਤਾਂ ਮੈਨੂੰ ਨਿਸਚਾ ਹੈ ਉਹਨੇ ਵੀ ਇਵੇਂ ਹੀ ਕਰਨਾ ਸੀ – ਕੋਈ ਵੀਹ ਵਰ੍ਹੇ ਦੀ ਗਲ ਹੈ, ਉਸ ਕੁੜੀ ਲਿਜੂਸੀ ਨਾਲ ਮੇਰਾ ਵਿਆਹ ਹੋਣਾ ਨੀਜਤ ਹੋਇਆ ਸੀ ਪਰੰਤੂ ਸੀਨਾਜ਼ੋਰੀ ਦਾ ਸ਼ਿਕਾਰ ਹੋਈ ਹੋਈ ਮੇਰੀ ਮਾਸੂਮ ਮੰਗੇਤਰ ਡਰੇਬਰ ਨਾਲ ਵਿਆਹ ਕਰਨ ਉਤੇ ਮਜਬੂਰ ਕੀਤੀ ਗਈ ਅਤੇ ਨਤੀਜਾ ਇਹ ਹੋਇਆ ਕਿ ਵਿਆਹ ਨੂੰ ਅਜੇ ਇਕ ਮਹੀਨਾ ਵੀ ਨਹੀਂ ਸੀ ਬੀਤਿਆ ਕਿ ਉਹ ਸੁਹਲ ਜਿੰਦੜੀ ਝੋਰਿਆਂ ਵਿਚ ਹੀ ਜਾਨ ਰੋਲ ਰੋਲ ਕੇ ਦਮ ਤੋੜ ਗਈ – ਅਤੇ ਜਦੋਂ ਮੈਂ ਉਹਦੀ ਮੌਤ ਦੀ ਖ਼ਬਰ ਸੁਣੀ ਤਾਂ ਮੈਂ ਆਪਣੇ ਆਪ ਨੂੰ ਖ਼ਤਰੇ ਵਿਚ ਪਾ ਕੇ ਮੋਈ ਲਿਜੂਸੀ ਦੇ ਹਥੋਂ ਉਹਦੇ ਵਿਆਹ ਵਾਲੀ ਛਾਪ ਲਾਹ ਲਿਆਇਆ ਅਤੇ ਮੇਰਾ ਪ੍ਰਣ ਸੀ ਕਿ ਡਰੇਬਰ ਦੀ ਮੌਤ ਸਮੇਂ ਉਹ ਛਾਪ ਉਹਦੀਆਂ ਅਖੀਆਂ ਦੇ ਸਾਹਮਣੇ ਕਰ ਕੇ ਉਹਦੇ ਏਸ ਅਤਿਆਚਾਰ ਦੀ ਚਿਤਾਵਨੀ ਕਰਾਵਾਂਗਾ। ਉਸ ਦਿਨ ਤੋਂ ਲੈ ਕੇ ਹੁਣ ਤੋੜੀ ਮੈਂ ਇਹਨਾਂ ਦਾ ਪਿਛਾ ਨਹੀਂ ਛਡਿਆ। ਇਹਨਾਂ ਦਾ ਖ਼ਿਆਲ ਸੀ ਕਿ ਇਹ ਮੈਥੋਂ ਬਚ ਨਿਕਲਣਗੇ ਪਰ ਇਹਨਾਂ ਨੂੰ ਮੇਰੀ ਹਠੀਲੀ ਤਬੀਅਤ ਦਾ ਕੋਈ ਅਨੁਮਾਨ ਨਹੀਂ ਸੀ, ਅਤੇ ਹੁਣ ਜੋ ਮੈਂ ਇਹਨਾਂ ਪਾਪੀਆਂ ਦੇ ਖ਼ੂਨ ਵਿਚ ਆਪਣੇ ਬਦਲੇ ਦੀ ਬਲਦੀ ਅਗ ਬੁਝਾ ਘਤੀ ਹੈ, ਮੇਰਾ ਦਿਲ ਸ਼ਾਂਤ ਹੋ ਗਿਆ ਹੈ।"

"ਇਹ ਦੋਵੇਂ ਅਮੀਰ ਸਨ ਅਤੇ ਮੈਂ ਗਰੀਬ ਸਾਂ, ਇਹੋ ਕਾਰਨ ਸੀ ਕਿ ਮੈਂ ਇਹਨਾਂ ਨੂੰ ਏਸ ਤੋਂ ਪਹਿਲਾਂ ਨਹੀਂ ਪਕੜ ਸਕਿਆ ਅਤੇ

ਜਦੋਂ ਮਰ ਮਰਾ ਕੇ ਮੈਂ ਅਖੀਰ ਨੂੰ ਏਥੇ ਲੰਡਨ ਅਪੜਿਆ ਤਾਂ ਮੇਰੇ ਕੋਲ ਖਾਣ ਖਰਚਣ ਲਈ ਇਕ ਕਾਣੀ ਕੌਡੀ ਵੀ ਨਹੀਂ ਸੀ, ਇਸ ਲਈ ਮੈਨੂੰ ਹੋਰ ਤਾਂ ਕੁਝ ਨਾ ਸੁਝਿਆ ਮੈਂ ਗਡੀ ਹੀ ਵਾਹੁਣੀ ਸ਼ੁਰੂ ਕਰ ਦਿਤੀ। ਮਾਲਕ ਨੂੰ ਮੁਕੱਰਰ ਰਕਮ ਚੁਕਦੀ ਕਰ ਕੇ ਭਾਵੇਂ ਮੇਰੇ ਕੋਲ ਬਹੁਤ ਹੀ ਥੋੜੇ ਪੈਸੇ ਬਚਦੇ ਪਰ ਫੇਰ ਵੀ ਮੇਰਾ ਗੁਜ਼ਾਰਾ ਤਰੀ ਜਾਂਦਾ। ਪਹਿਲੇ ਪਹਿਲ ਤਾਂ ਗਲੀ ਬਜ਼ਾਰਾਂ ਦੇ ਨਾਵਾਂ ਥਾਵਾਂ ਦੀ ਅਗਿਆਨਤਾ ਕਾਰਨ ਮੈਨੂੰ ਸਵਾਰੀ ਢੁਕਣ ਲਾਹੁਣ ਦੀ ਬੜੀ ਹੀ ਔਖ ਹੋਈ ਪਰ ਜਦੋਂ ਸ਼ਹਿਰ ਦੇ ਨਕਸ਼ੇ ਦੀ ਸਹਾਇਤਾ ਨਾਲ ਮੈਂ ਥੋੜੇ ਕੁ ਦਿਨਾਂ ਅੰਦਰ ਵਡੇ ਵਡੇ ਬਜ਼ਾਰ ਅਤੇ ਕੁਝ ਕੁ ਮੋਟੀਆਂ ਮੋਟੀਆਂ ਗਲੀਆਂ ਗਾਹ ਲਈਆਂ ਤਾਂ ਫੇਰ ਮੈਨੂੰ ਕਾਫ਼ੀ ਕਮਾਈ ਹੋਣ ਲਗ ਪਈ।

ਲੰਡਨ ਆ ਕੇ ਗਲੀ ਬਜ਼ਾਰ, ਅੰਦਰ ਬਾਹਰ, ਹਨੇਰੇ ਸਵੇਰੇ ਜਿਥੇ ਵੀ ਮੈਨੂੰ ਜਾਣ ਦਾ ਅਵਸਰ ਮਿਲਦਾ ਮੈਂ ਆਪਣੇ ਸ਼ਿਕਾਰ ਦੀ ਤਾੜ ਰਖਦਾ, ਪਰ ਫੇਰ ਹੀ ਸਾਰਾ ਸਮਾਂ ਮੈਨੂੰ ਇਹਨਾਂ ਦਾ ਕੋਈ ਵੀ ਥਹੁ ਪਤਾ ਨਾ ਪੈ ਸਕਿਆ, ਪਰ ਮੇਰਾ ਵੀ ਤਾਂ ਰਬ ਸੀ। ਇਕ ਦਿਨ ਜਾਂ ਮੈਂ ਕੰਬਰਵਲ ਵਲੋਂ ਦੀ ਗੱਡੀ ਲਈ ਆ ਰਿਹਾ ਸਾਂ ਤਾਂ ਬਾਂਹ ਵਿਚ ਬਾਂਹ ਪਾਈ ਇਹ ਮੈਨੂੰ ਦੋਵੇਂ ਜਣੇ ਹੀ ਬਜ਼ਾਰ ਵਿਚ ਦੀ ਜਾਂਦਿਆਂ ਟੱਕਰ ਪਏ, ਅਤੇ ਮੇਰੀ ਉਸ ਵੇਲੇ ਦੀ ਖੁਸ਼ੀ ਦਾ ਅੰਦਾਜ਼ਾ ਲਗਾਣਾ ਮੇਰੇ ਲਈ ਬੜਾ ਹੀ ਕਠਨ ਸੀ, ਪਰ ਸਭ ਤੋਂ ਵਧੀਕ ਖੁਸ਼ੀ ਤਾਂ ਉਸ ਵੇਲੇ ਮੈਨੂੰ ਏਸ ਗਲ ਦੀ ਸੀ ਕਿ ਉਹਨਾਂ ਵਿਚੋਂ ਮੈਨੂੰ ਪਹਿਲੀ ਨਜ਼ਰੋਂ ਕੋਈ ਵੀ ਨਹੀਂ ਸੀ ਪਹਿਚਾਣ ਸਕਦਾ, ਕਿਉਂਕਿ ਮੈਂ ਹੁਣ ਦਾੜ੍ਹੀ ਰਖ ਲਈ ਸੀ। ਮੈਂ ਉਸ ਦਿਨ ਉਹਨਾਂ ਦੇ ਟਿਕਾਣੇ ਦਾ ਵੀ ਪਤਾ ਕਢ ਲਿਆ।"

"ਏਸ ਤੋਂ ਮਗਰੋਂ ਜਿਥੋਂ ਤੋੜੀ ਵੀ ਮੇਰੇ ਕੋਲੋਂ ਮੁਮਕਿਨ ਹੋ ਸਕਿਆ ਮੈਂ ਚੋਵੀ ਘੰਟੇ ਹੀ ਉਹਨਾਂ ਦੀ ਪੈੜ ਦਬਾਈ ਰਖੀ – ਕਦੇ ਤਾਂ ਮੈਂ ਉਹਨਾਂ ਪਿਛੇ ਪੈਦਲ ਹੋ ਲੈਂਦਾ ਅਤੇ ਕਦੇ ਮੈਂ ਏਸ ਕੰਮ ਲਈ ਆਪਣੀ ਗੱਡੀ ਲਾਈ ਰਖਦਾ – ਅਤੇ ਇੰਝ ਕਰਨ ਨਾਲ ਭਾਵੇਂ ਮੇਰੀ ਆਮਦਨ ਬਹੁਤ ਹੀ ਘਟ ਗਈ ਪਰੰਤੂ ਏਸ ਗਲ ਦੀ ਮੈਨੂੰ ਉੱਕਾ ਹੀ ਕੋਈ ਪਰਵਾਹ ਨਹੀਂ ਸੀ।

ਮੈਂ ਵੇਖਿਆ ਡਰੇਬਰ ਅਤੇ ਸਟਰੇਂਜਰਸਨ ਦਿਨ ਰਾਤ ਹਮੇਸ਼ਾਂ ਇਕੱਠੇ ਹੀ ਰਹਿੰਦੇ - ਸ਼ਾਇਦ ਉਹਨਾਂ ਨੂੰ ਡਰ ਸੀ, ਕਿ ਮੈਂ ਉਹਨਾਂ ਦਾ ਪਿੱਛਾ ਕਰਾਂਗਾ – ਦੋ ਹਫਤੇ ਤਾਂ ਮੈਂ ਉਹਨਾਂ ਦੀ ਲਗਾਤਾਰ ਪੈੜ ਦੱਬੀ ਪਰੰਤੂ ਮੈਂ ਉਹਨਾਂ ਨੂੰ ਇਕ ਮਿੰਟ ਲਈ ਵੀ ਕਦੇ ਵਖਰੇ ਹੁੰਦਿਆਂ ਨਾ ਡਿੱਠਾ – ਡਰੇਬਰ ਤਾਂ ਭਾਵੇਂ ਆਮ ਤੌਰ ਉਤੇ ਸ਼ਰਾਬ ਪੀਤੀ ਰਖਦਾ ਪਰ ਸਟਰੇਂਜਰਸਨ ਏਸ ਗਲੋਂ ਬੜਾ ਹੁਸ਼ਿਆਰ ਸੀ ਅਤੇ ਉਹ ਅੰਦਰ ਬਾਹਰ ਆਂਵਦਿਆਂ ਆਪਣੇ ਅਗੇ ਪਿਛੇ ਦੀ ਹਰਦਮ ਹੀ ਤਾੜ ਰਖਦਾ – ਅਜਿਹੀ ਹਾਲਤ ਅੰਦਰ ਮੇਰਾ ਦਾਅ ਲਗਾਣਾ ਮੈਨੂੰ ਕਰੀਬਨ ਕਰੀਬਨ ਅਸੰਭਵ ਹੀ ਜਾਪਣ ਲਗ ਪਿਆ ਪਰ ਮੈਂ ਆਪਣਾ ਦਿਲ ਨਾ ਛਡਿਆ ਕਿਉਂਕਿ ਮੈਨੂੰ ਪੂਰਨ ਵਿਸ਼ਵਾਸ ਸੀ ਕਿ ਮੈਂ ਆਪਣੇ ਆਸ਼ੇ ਵਿਚ ਜ਼ਰੂਰ ਹੀ ਕਾਮਯਾਬ ਹੋਵਾਂਗਾ – ਇਨ੍ਹਾਂ ਦਿਨਾਂ ਵਿਚ ਹੋਰ ਤਾਂ ਮੈਨੂੰ ਕੋਈ ਤੌਖਲਾ ਨਹੀਂ ਸੀ, ਜੇ ਮੈਨੂੰ ਕੋਈ ਡਰ ਸੀ ਤਾਂ ਉਹ ਕੇਵਲ ਇਹੋ ਸੀ ਕਿ ਦਾਅ ਲਗਾਣ ਤੋਂ ਪਹਿਲਾਂ ਕਿਤੇ ਮੇਰਾ ਆਪਣਾ ਦਿਲ ਹੀ ਮੈਨੂੰ ਜੁਆਬ ਨਾ ਦੇ ਜਾਵੇ।

ਕਹਿੰਦੇ ਨੇ ਬਾਰਾਂ ਵਰ੍ਹਿਆਂ ਮਗਰੋਂ ਤਾਂ ਰੂੜੀ ਦੀ ਵੀ ਸੁਣੀ ਜਾਂਦੀ ਹੈ, ਸੋ ਪ੍ਰਮੇਸ਼ਵਰ ਨੇ ਮੇਰੀ ਵੀ ਸੁਣ ਵਖਾਈ। ਇਕ ਦਿਨ ਰਾਤ ਪਈ ਨੂੰ ਜਾਂ ਮੈਂ ਆਪਣੀ ਗੱਡੀ ਵਿਚ ਬੈਠਾ ਇਹਨਾਂ ਦੇ

ਮਕਾਨ ਦੇ ਸਾਹਮਣੇ ਇਹਨਾਂ ਦੀ ਤਾੜ ਲਾ ਰਿਹਾ ਸਾਂ ਜੋ ਡਰੇਬਰ ਅਤੇ ਸਟਰੇਂਜਰਸਨ ਇਕ ਟਾਂਗੇ ਵਿਚ ਆਪਣਾ ਅਸਬਾਬ ਲਦ ਕੇ ਸਟੇਸ਼ਨ ਵਲ ਨੂੰ ਤੁਰ ਪਏ – ਮੈਂ ਵੀ ਭਾਂਵੇ ਆਪਣੀ ਗੱਡੀ ਉਹਨਾਂ ਦੇ ਟਾਂਗੇ ਦੇ ਮਗਰ ਹੀ ਲਾ ਲਈ, ਪਰ ਮੇਰਾ ਦਿਲ ਮੇਰੇ ਅੰਦਰ ਬੈਠਦਾ ਜਾ ਰਿਹਾ ਸੀ – ਮਤਾਂ ਕਿ ਉਹ ਮੇਰੇ ਹਥੋਂ ਖਿਸਕ ਹੀ ਜਾਣ।

ਸਟੇਸ਼ਨ ਉਤੇ ਅਪੜ ਕੇ ਉਹ ਆਪਣਾ ਅਸਬਾਬ ਸਾਂਭਣ ਵਿਚ ਰੁਝ ਪਏ ਅਤੇ ਮੈਂ ਆਪਣੀ ਗੱਡੀ ਇਕ ਮੁੰਡੇ ਦੇ ਹਵਾਲੇ ਕਰਕੇ ਟਿਕਟਾਂ ਦੀ ਬਾਰੀ ਕੋਲ ਜਾ ਖੜੋਤਾ – ਜਦੋਂ ਉਹਨਾਂ ਉਥੇ ਜਾ ਕੇ ਲਿਵਰ ਪੂਲ ਸਟੇਸ਼ਨ ਦੀਆਂ ਟਿਕਟਾਂ ਮੰਗੀਆਂ ਤਾਂ ਬਾਬੂ ਨੇ ਕਿਹਾ ਜੋ ਲਿਵਰਪੂਲ ਨੂੰ ਜਾਣ ਵਾਲੀ ਪਹਿਲੀ ਗੱਡੀ ਤਾਂ ਤੁਰ ਗਈ ਹੈ ਅਤੇ ਦੂਜੀ ਗੱਡੀ ਲਈ ਉਹਨਾਂ ਨੂੰ ਕੋਈ ਤਿਨ ਚਾਰ ਘੰਟੇ ਹੋਰ ਉਡੀਕਣਾ ਪਵੇਗਾ – ਸਟਰੇਂਜਰਸਨ ਤਾਂ ਉਸ ਬਾਬੂ ਦੀ ਇਹ ਗਲ ਸੁਣ ਕੇ ਛਿਥਾ ਪੈ ਗਿਆ, ਪਰ ਡਰੇਬਰ ਦੀਆਂ ਅੱਖੀਆਂ ਅੰਦਰ ਖੁਸ਼ੀਆਂ ਨਚ ਪਈਆਂ – ਇਸ ਵੇਲੇ ਭੀੜ ਭੜੱਕੇ ਵਿਚ ਮੈਂ ਉਹਨਾਂ ਦੇ ਇਤਨਾ ਨਜ਼ਦੀਕ ਹੋ ਚੁਕਿਆ ਸਾਂ ਕਿ ਉਨ੍ਹਾਂ ਦੀ ਇਕ ਇਕ ਗਲ ਮੈਨੂੰ ਸਾਫ ਸੁਣਾਈ ਦੇ ਰਹੀ ਸੀ। ਡਰੇਬਰ ਨੇ ਸਟਰੇਂਜਰਸਨ ਨੂੰ ਕਿਹਾ, ਜੋ ਸ਼ਹਿਰ ਅੰਦਰ ਉਹਨੂੰ ਕੋਈ ਆਪਣਾ ਬਹੁਤ ਜ਼ਰੂਰੀ ਜ਼ਾਤੀ ਕੰਮ ਯਾਦ ਆ ਗਿਆ ਸੀ ਅਤੇ ਜੇ ਉਹ ਉਹਦੀ ਉਡੀਕ ਕਰੇ ਤਾਂ ਉਹ ਹੁਣੇ ਹੀ ਮੁੜ ਆਵੇਗਾ – ਸਟਰੇਂਜਰਸਨ ਨੇ ਉਸਦੀ ਏਸ ਗਲ ਦੀ ਵਿਰੋਧਤਾ ਕੀਤੀ ਅਤੇ ਉਹਨੂੰ ਦਸਿਆ ਜੋ ਉਹਨਾਂ ਜਿਹੜਾ ਹਮੇਸ਼ ਹੀ ਇਕੱਠਿਆਂ ਰਹਿਣ ਦਾ ਪ੍ਰਣ ਕੀਤਾ ਸੀ, ਉਹਨੂੰ ਏਸ ਵੇਲੇ ਉਹ ਭੰਗ ਕਰ ਰਿਹਾ ਸੀ। ਡਰੇਬਰ ਨੇ ਮੁੜ ਕਿਹਾ ਕਿ ਮੁਆਮਲਾ ਬੜਾ ਨਾਜ਼ਕ ਸੀ ਏਸ ਲਈ ਉਹਦਾ ਇਕੱਲਿਆਂ ਹੀ

ਜਾਣਾ ਬਣਦਾ ਸੀ। ਸਟੇਸ਼ਨ ਦੇ ਸ਼ੋਰ ਸ਼ਰਾਬੇ ਵਿਚ ਸਟਰੇਂਜਰਸਨ ਦੀ ਗਲ ਤਾਂ ਮੈਨੂੰ ਸੁਣਾਈ ਨਾ ਦੇ ਸਕੀ ਅਲਬੱਤਾ ਡਰੇਬਰ ਨੂੰ ਉਹਦੀ ਉਹ ਗਲ ਸੁਣ ਕੇ ਗੁੱਸਾ ਚੜ੍ਹ ਗਿਆ, "ਤੂੰ ਮੇਰੇ ਨੌਕਰਾਂ ਤੋਂ ਜ਼ਿਆਦਾ ਹੈਸੀਅਤ ਨਹੀਂ ਰਖਦਾ ਅਤੇ ਮੈਂ ਤੇਰੀ ਬਕਵਾਸ ਸੁਨਣ ਲਈ ਤਿਆਰ ਨਹੀਂ ਹਾਂ", ਇਸ ਉਤੇ ਸਟਰੇਂਜਰਸਨ ਕੇਵਲ ਇਤਨਾ ਕਹਿ ਕੇ ਚੁਪ ਹੋ ਰਿਹਾ ਕਿ ਜੇ ਉਹ ਦੂਜੀ ਗੱਡੀ ਦੇ ਵੇਲੇ ਸਿਰ ਵੀ ਨਾ ਆ ਸਕਿਆ ਤਾਂ ਫਿਰ ਉਹ ਉਹਨੂੰ ਸਟੇਸ਼ਨ ਦੇ ਨਜ਼ਦੀਕ ਹੈਲੀਡੇ ਹੋਟਲ ਵਿਚ ਮਿਲ ਸਕੇਗਾ, ਅਤੇ ਡਰੇਬਰ ਉਹਦੇ ਨਾਲ ਗੱਡੀ ਦੇ ਵੇਲੇ ਤੋਂ ਪਹਿਲਾਂ ਹੀ ਪਰਤ ਆਵਣ ਦਾ ਇਕਰਾਰ ਕਰ ਕੇ ਸਟੇਸ਼ਨੋਂ ਬਾਹਰ ਚਲਾ ਗਿਆ।"

"ਜਿਸ ਮੌਕੇ ਦੀ ਉਡੀਕ ਵਿਚ ਮੈਂ ਫਾਕੇ ਕੱਟੇ, ਤਸੀਹੇ ਝੱਲੇ, ਅਤੇ ਘਰੋਂ ਬੇਘਰ ਹੋ ਕੇ ਦਰ ਦਰ ਦੀਆ ਠੋਕਰਾਂ ਖਾਧੀਆਂ, ਜਿਸ ਮੌਕੇ ਦੀ ਇੰਤਜ਼ਾਰ ਅੰਦਰ ਮੈਂ ਆਪਣੀ ਜੁਆਨੀ ਬਰਬਾਦ ਕਰ ਲਈ ਉਹ ਮੌਕਾ ਅੰਤ ਨੂੰ ਮੇਰੇ ਹਥ ਆ ਹੀ ਲਗਾ। ਦੋਵੇਂ ਸਾਥੀ ਇਸ ਵੇਲੇ ਮੇਰੇ ਸਾਹਮਣੇ ਨਿਖੜ ਚੁਕੇ ਸਨ ਅਤੇ ਜੇ ਮੈਂ ਚਾਹੁੰਦਾ ਤਾਂ ਘੰਟਿਆਂ ਅੰਦਰ ਹੀ ਉਹਨਾਂ ਦੋਹਾਂ ਦਾ ਕੰਮ ਤਮਾਮ ਕਰ ਦੇਂਦਾ, ਪਰ ਨਹੀਂ, ਮੈਂ ਕੋਈ ਆਮ, ਨੀਚ, ਨਿਕੰਮਾ, ਅਤੇ ਬੇਮੂਲਾ ਪੁਰਸ਼ ਨਹੀਂ ਸਾਂ। ਉਹਨਾਂ ਦੀਆਂ ਗਰਦਨਾਂ ਮਾਰ ਕੇ ਮੈਂ ਅਮੀਰ ਨਹੀਂ ਸਾਂ ਹੋਣਾ ਚਾਹੁੰਦਾ ਅਤੇ ਨਾ ਹੀ ਚੋਰੀਆ ਡਾਕੇ ਮਾਰ ਮਾਰ ਕੇ ਮੇਰੀ ਆਤਮਾ ਹੀ ਮਲੀਨ ਹੋ ਚੁਕੀ ਸੀ। ਮੇਰੇ ਲਈ ਤਾਂ ਉਹ ਕੁਰਬਾਨੀ ਦੇ ਦੋ ਅਜਿਹੇ ਬੱਕਰੇ ਸਨ ਕਿ ਜਿਨ੍ਹਾਂ ਨੂੰ ਮੈਂ ਆਪਣੇ ਬਦਲੇ ਦੀ ਭੇਂਟ ਦੇ ਕੇ ਮਾਸੂਮ ਲਿਊਸੀ ਅਤੇ ਨਿਰਦੋਸ਼ ਫੈਰੀਅਰ ਦੀਆਂ ਰੂਹਾਂ ਨੂੰ ਸ਼ਾਂਤ ਕਰਨਾ ਸੀ। ਇਸ ਲਈ ਮੈਂ ਕੋਈ ਤਾਵਲ ਨਾ ਕੀਤੀ। ਕੁਝ ਦਿਨ ਹੋਏ ਇਕ ਕਰਾਏ-

ਦਾਰ ਬਰਿਖਮਟਨ ਰੋਡ ਉਤੇ ਖਾਲੀ ਕੋਠੀਆਂ ਨੂੰ ਵੇਖਣ ਮਗਰੋਂ ਮੇਰੀ ਗੱਡੀ ਵਿਚ ਵਾਪਸ ਆਉਂਦਿਆਂ ਹੋਇਆਂ ਤਿੰਨ ਨੰਬਰ ਦੀ ਕੋਠੀ ਦੀ ਚਾਬੀ ਭੁਲ ਗਿਆ ਸੀ। ਚਾਬੀ ਤਾਂ ਭਾਵੇਂ ਉਹ ਉਸੇ ਸ਼ਾਮ ਨੂੰ ਹੀ ਮੈਥੋਂ ਲੈ ਗਿਆ ਸੀ ਪਰ ਇਤਨੇ ਚਿਰ ਵਿਚ ਮੈਂ ਅਜਿਹੀ ਹੀ ਇਕ ਦੂਜੀ ਚਾਬੀ ਬਣਵਾ ਲਈ ਸੀ, ਅਤੇ ਉਹ ਚਾਬੀ ਹੁਣ ਮੇਰੀ ਜੇਬ ਵਿਚ ਸੀ, ਪਰ ਡਰੇਬਰ ਨੂੰ ਉਸ ਕੋਠੀ ਤੋੜੀ ਕਿਵੇਂ ਪਹੁੰਚਾਇਆ ਜਾਵੇ ? ਇਸ ਮੁਸ਼ਕਲ ਦਾ ਮੇਰੇ ਕੋਲ ਕੋਈ ਹਲ ਨਹੀਂ ਸੀ।

ਮੈਂ ਸਟੇਸ਼ਨੋਂ ਬਾਹਰ ਖੜੋਤਾ ਅਜੇ ਏਸ ਮੁਸ਼ਕਲ ਦਾ ਕੋਈ ਹਲ ਸੋਚ ਹੀ ਰਿਹਾ ਸਾਂ ਕਿ ਡਰੇਬਰ ਮੇਰੇ ਸਾਹਮਣਿਓਂ ਦੀ ਲੰਘ ਕੇ ਥੋੜੀ ਦੂਰ ਉਤੇ ਇਕ ਕਲਾਲਖਾਨੇ ਅੰਦਰ ਜਾ ਵੜਿਆ, ਅਤੇ ਜਦੋਂ ਕੋਈ ਅਧੇ ਘੰਟੇ ਮਗਰੋਂ ਉਹ ਬਾਹਰ ਆਇਆ ਤਾਂ ਉਹਦੀ ਲੜਖੜਾਂਦੀ ਟੋਰ ਤੋਂ ਮੈਂ ਭਲੀ ਪ੍ਰਕਾਰ ਜਾਂਚ ਲਿਆ ਕਿ ਉਹਨੇ ਕਾਫੀ ਤੋਂ ਵਧ ਪੀ ਲਈ ਸੀ। ਉਹ ਅੰਦਰੋਂ ਨਿਕਲਦੇ ਸਾਰ ਹੀ ਇਕ ਟਾਂਗੇ ਉਤੇ ਚੜ੍ਹ ਬੈਠਾ ਅਤੇ ਮੈਂ ਆਪਣੀ ਗੱਡੀ ਉਹਦੇ ਪਿਛੇ ਲਾ ਲਈ। ਅਸੀ ਏਸ ਤਰ੍ਹਾਂ ਅਗਾੜੀ ਪਿਛਾੜੀ ਕਿਤਨਾ ਹੀ ਸਮਾਂ ਚਲਦੇ ਰਹੇ ਹਤਾ ਕਿ ਡਰੇਬਰ ਦਾ ਤਾਂਗਾ ਉਥੇ ਹੀ ਜਾ ਖੜੋਤਾ ਜਿਥੋਂ ਉਹ ਮਸਾਂ ਘੰਟਾ ਕੁ ਹੋਇਆ ਆਪਣਾ ਅਸਬਾਬ ਲਦ ਕੇ ਸਟੇਸ਼ਨ ਨੂੰ ਤੁਰਿਆ ਸੀ—ਮੈਨੂੰ ਉਹਦੀ ਏਸ ਹਰਕਤ ਦੀ ਉੱਕਾ ਹੀ ਕੋਈ ਸਮਝ ਨਾ ਪਈ ਅਤੇ ਮੈਂ ਥੋੜੀ ਵਿਥ ਦੂਰ ਜਾ ਕੇ ਉਹਦਾ ਇੰਤਜ਼ਾਰ ਕਰਨਾ ਸ਼ੁਰੂ ਕਰ ਦਿਤਾ—ਮੇਰੀ ਜੀਭ ਸੁਕ ਰਹੀ ਹੈ ਅਤੇ ਜੇ ਤੁਸੀਂ ਮੈਨੂੰ ਠੰਡੇ ਪਾਣੀ ਦਾ ਇਕ ਗਲਾਸ ਬਖਸ਼ ਦਿਓ ਤਾਂ ਆਪ ਦੀ ਬੜੀ ਹੀ ਕਿਰਪਾ ਹੋਵੇਗੀ"।

ਮੈਂ ਉਹਨੂੰ ਇਕ ਪਾਣੀ ਦਾ ਗਲਾਸ ਲਿਆ ਦਿਤਾ ਅਤੇ ਉਹਨੇ

ਪਾਣੀ ਪੀ, ਬੁਲ੍ਹਾਂ ਉਤੇ ਜੀਭ ਫੇਰ, ਮੁੜ ਆਪਣੀ ਵਾਰਤਾ ਅਰੰਭ ਦਿਤੀ।

"ਏਸ ਤਰ੍ਹਾਂ ਉਡੀਕ ਵਿਚ ਬੈਠਿਆਂ ਨੂੰ ਮੈਨੂੰ ਕੋਈ ਅਜੇ ਪੰਦਰਾਂ ਕੁ ਮਿੰਟ ਵੀ ਨਹੀਂ ਸਨ ਹੋਏ ਕਿ ਮਕਾਨ ਦੇ ਅੰਦਰੋਂ ਕਿਸੇ ਝਗੜੇ ਦਾ ਸ਼ੋਰ ਸੁਣਕੇ ਮੇਰੇ ਕੰਨ ਖੜੇ ਹੋ ਗਏ। ਅਗਲੇ ਹੀ ਮਿੰਟ ਮਕਾਨ ਦਾ ਦਰਵਾਜ਼ਾ ਚੁਪਟ ਖੁਲ੍ਹਿਆ। ਡਰੇਬਰ ਅਤੇ ਇਕ ਹੋਰ ਗਭਰੂ ਦਰਵਾਜ਼ੇ ਵਿੱਚ ਦੀ ਮੈਨੂੰ ਬਾਹਰ ਆਉਂਦਿਆਂ ਦਿਸੇ–ਏਸ ਗਭਰੂ ਨੇ ਮੇਰੇ ਵੇਖਦਿਆਂ ਵੇਖਦਿਆਂ ਹੀ ਡਰੇਬਰ ਨੂੰ ਗਿਚੀਓਂ ਪਕੜਿਆ ਅਤੇ ਫੇਰ ਜ਼ੋਰ ਦਾ ਧਕਾ ਦੇ ਕੇ ਉਹਨੂੰ ਸੜਕ ਦੇ ਵਿਚਕਾਰ ਠੇਲ ਦਿਤਾ "ਰਤਾ ਠਹਿਰ ਤਾਂ ਸਹੀ ਹਰਾਮਜ਼ਾਦੇ," ਓਸ ਮੁੰਡੇ ਨੇ ਕੜਕ ਕੇ ਕਿਹਾ, "ਮੈਂ ਤੈਨੂੰ ਹੁਣੇ ਹੀ ਇਕ ਮਾਸੂਮ ਮੁਟਿਆਰ ਨਾਲ ਬੇਵੱਜ੍ਹਾ ਮਸਖ਼ਰੀ ਕਰਨ ਦਾ ਮਜ਼ਾ ਚਖਾਂਦਾ ਹਾਂ"–ਉਸ ਗਭਰੂ ਦੀ ਅਵਾਜ਼ ਵਿੱਚ ਇਤਨਾ ਰੋਹ ਜਾਪਦਾ ਸੀ ਜੁ ਜੇ ਡਰੇਬਰ ਉਥੋਂ ਮਾੜੇ ਕੁੱਤੇ ਦੀ ਤਰ੍ਹਾਂ ਪੂਛ ਦਬ ਕੇ ਭਜ ਨਾ ਪੈਂਦਾ ਤਾਂ ਉਸ ਨੇ ਉਹਦੀ ਖ਼ੂਬ ਹੀ ਗੱਤ ਬਨਾਣੀ ਸੀ ਡਰੇਬਰ ਇਝ ਭਜਾ ਭਜਾ ਜਦੋਂ ਮੇਰੀ ਗੱਡੀ ਦੇ ਕੋਲੋਂ ਦੀ ਲੰਘਿਆ ਤਾਂ ਆਪਣੇ ਜਾਨ ਦੇ ਫੌਰੀ ਬਚਾਓ ਖ਼ਾਤਰ ਉਹ ਬਿਨਾਂ ਕਿਸੇ ਕਹੇ ਸੁਣੇ ਦੇ ਝਟ ਹੀ ਮੇਰੀ ਗੱਡੀ ਵਿੱਚ ਆ ਚੜ੍ਹਿਆ, "ਕੋਚਵਾਨ! ਮੈਨੂੰ ਫੌਰਨ ਹੀ ਹੈਲੀਡੇ ਹੋਟਲ ਵਿੱਚ ਲੈ ਚਲ"।

ਸ਼ਿਕਾਰ ਨੂੰ ਏਸ ਤਰ੍ਹਾਂ ਆਪਣੇ ਬਿਲਕੁਲ ਹੀ ਕਾਬੂ ਵੇਖ ਕੇ ਮੇਰਾ ਦਿਲ ਸੀਨੇ ਵਿਚ ਬੇਕਾਬੂ ਹੋ ਗਿਆ – ਮੈਨੂੰ ਡਰ ਸੀ, ਏਸ ਖ਼ੁਸ਼ੀ ਵਿਚ ਮੇਰਾ ਦਿਲ ਨਾ ਫਟ ਜਾਵੇ ਏਸ ਲਈ ਮੈਂ ਘੋੜੇ ਨੂੰ ਪੋਲੇ ਹਥ ਛਮਕ ਮਾਰ ਕੇ ਦੁੜਕੀ ਪਾ ਲਿਆ - ਅਤੇ ਆਪਣੀ ਥਾਂਵੇਂ ਬੈਠਾ ਬੈਠਾ ਬਦਲੇ ਦੇ ਸਭ ਤੋਂ ਸਹਿਲ ਤਰੀਕੇ ਦੀ ਸੋਚ ਵਿਚ ਰੁੜ੍ਹ

ਘਿਆ – ਮੇਰਾ ਖ਼ਿਆਲ ਸੀ ਉਹਨੂੰ ਸ਼ਹਿਰ ਦੇ ਬਾਹਰ ਕਿਸੇ ਵੀਰਾਨੇ ਵਿਚ ਲੇ ਜਾਕੇ ਆਪਣੀ ਚਿਰਾਂ ਦੀ ਭੁਖ ਮਿਟਾ ਕੱਢਾਂ ਕਿ ਡਰੇਬਰ ਨੇ ਮੈਨੂੰ ਇਕ ਕਲਾਲਖਾਨੇ ਅਗੇ ਗੱਡੀ ਖੜੀ ਕਰਣ ਲਈ ਕਿਹਾ – ਥੋੜੀ ਹੀ ਦੇਰ ਮਗਰੋਂ ਜਾਂ ਮੇਰੀ ਗੱਡੀ ਉਪਰੋਕਤ ਥਾਵਾਂ ਵਿਚੋਂ ਇਕ ਦੇ ਸਾਹਮਣੇ ਜਾ ਠਹਿਰੀ ਤਾਂ ਡਰੇਬਰ ਮੈਨੂੰ ਉਡੀਕ ਵਿਚ ਖੜੇ ਰਹਿਣ ਦੀ ਹਦਾਇਤ ਕਰਕੇ ਆਪ ਦੁਕਾਨ ਦੇ ਅੰਦਰ ਜਾ ਵੜਿਆ।

ਜਦੋਂ ਉਹ ਅਖ਼ੀਰ ਨੂੰ ਬਾਹਰ ਨਿਕਲਿਆ ਤਾਂ ਉਹ ਇਤਨਾ ਮਦਹੋਸ਼ ਸੀ ਕਿ ਉਹਨੂੰ ਆਪਣੇ ਆਸੇ ਪਾਸੇ ਦੀ ਵੀ ਕੋਈ ਸੂਰਤ ਨਹੀਂ ਸੀ ਜਾਪਦੀ – ਅਜਿਹੀ ਹਾਲਤ ਵਿਚ ਜਦੋਂ ਉਹ ਮੁੜ ਮੇਰੀ ਗੱਡੀ ਤੇ ਚੜ੍ਹਿਆ ਤਾਂ ਉਹ ਬਿਲਕੁਲ ਹੀ ਮੇਰੇ ਹਥ ਹੇਠਾਂ ਸੀ। ਜੇ ਮੈਂ ਚਾਹੁੰਦਾ ਉਸੇ ਘੜੀ ਉਹਦੀ ਛਾਤੀ ਵਿਚ ਛੁਰਾ ਖੋਭ ਦੇਂਦਾ ਜਾਂ ਉਹਦੀ ਗਿਚੀ ਦਬ ਕੇ ਉਹਦਾ ਕੰਮ ਤਮਾਮ ਕਰ ਦੇਂਦਾ, ਪਰ ਨਹੀਂ, ਮੇਰਾ ਪ੍ਰਣ ਸੀ ਕਿ ਜਦੋਂ ਉਹ ਮਰੇ ਤਾਂ ਉਹਨੂੰ ਆਪਣੇ ਮਾਰਨ ਵਾਲੇ ਦਾ, ਮਾਰਨ ਵਾਲੇ ਦੇ ਮੰਤਵ ਦਾ ਅਤੇ ਮਾਰੇ ਜਾਣ ਦੇ ਸਾਰੇ ਢੰਗ ਦਾ ਪੂਰਾ ਪੂਰਾ ਗਿਆਨ ਹੋਵੇ – ਜਦੋਂ ਮੈਂ ਅਮਰੀਕਾ ਵਿਚ ਯੂਰਪ ਦੇ ਸਫ਼ਰ ਖਰਚ ਦੇ ਪਰਬੰਧ ਕਰਨ ਹਿਤ ਏਧਰ ਉਧਰ ਦੀਆਂ ਨੌਕਰੀਆਂ ਕਰਕੇ ਥੋੜਾ ਬਹੁਤ ਰੁਪਿਆ ਇਕੱਠਾ ਕਰ ਰਿਹਾ ਸਾਂ ਤਾਂ ਮੈਨੂੰ ਇਕ ਲੈਬਾਰਟਰੀ ਵਿਚ ਵੀ ਨੌਕਰੀ ਕਰਨ ਦਾ ਅਵਸਰ ਮਿਲਿਆ ਸੀ। ਉਹਨਾਂ ਦਿਨਾਂ ਵਿਚ ਉਥੋਂ ਦੇ ਇਕ ਪਰੋਫੈਸਰ ਨੇ ਆਪਣੇ ਤਜਰਬਿਆਂ ਦੇ ਅਧਾਰ ਤੇ ਇਕ ਅਜਿਹੇ ਮਾਰੂ ਜ਼ਹਿਰ ਦਾ ਪਤਾ ਲਾਇਆ ਸੀ ਕਿ ਜਿਸਦੀ ਮਾਮੂਲੀ ਛੁਹ ਵੀ ਵਡੇ ਤੋਂ ਵਡੇ ਜਾਨਵਰ ਨੂੰ ਥਾਂਏਂ ਹੀ ਮਾਰ ਦੇਣ ਦੀ ਸ਼ਕਤੀ ਰਖਦੀ ਸੀ, ਜਦੋਂ ਇਹ ਪਰੋਫੈਸਰ ਏਸ ਜ਼ਹਿਰ ਦੀ ਬੋਤਲ ਨੂੰ ਹਥ

ਵਿਚ ਲਈ ਆਪਣੀ ਜਮਾਤ ਦਿਆਂ ਮੁੰਡਿਆਂ ਨੂੰ ਇਸ ਦਿਆਂ ਗੁਣਾਂ ਬਾਬਤ ਲੈਕਚਰ ਦੇ ਰਿਹਾ ਸੀ ਤਾਂ ਮੈਂ ਉਹ ਬੋਤਲ ਤਾੜ ਘਤੀ ਅਤੇ ਜਦੋਂ ਉਹ ਸਾਰੇ ਜਣੇ ਚਲੇ ਗਏ ਤਾਂ ਉਹਦੇ ਵਿਚੋਂ ਥੋੜਾ ਜਿਨਾ ਜ਼ਹਿਰ ਕਢ ਲਿਆ - ਹਸਪਤਾਲ ਦੇ ਕੰਮ ਧੰਧਿਆਂ ਨਾਲ ਮੈਨੂੰ ਪਹਿਲੇ ਤੋਂ ਹੀ ਚੋਖੀ ਵਾਕਫੀਅਤ ਸੀ, ਇਸ ਲਈ ਮੈਂ ਇਸ ਜ਼ਹਿਰ ਦੀਆਂ ਦੋ ਛੋਟੀਆਂ ਛੋਟੀਆਂ ਗੋਲੀਆਂ ਬਣਾ ਲਈਆਂ ਅਤੇ ਅਜਿਹੀਆਂ ਹੀ ਦੋ ਗੋਲੀਆਂ ਹੋਰ ਬਿਨਾ ਜ਼ਹਿਰ ਦੇ ਬਣਾ ਕੇ ਇਹਨਾਂ ਦੋਹਾਂ ਵੰਨਗੀਆਂ ਵਿਚੋਂ ਇਕ ਇਕ ਗੋਲੀ ਇਕ ਛੋਟੀ ਜਹੀ ਡੱਬੀ ਵਿਚ ਪਾ ਕੇ ਉਹ ਦੋਵੇਂ ਡਬੀਆਂ ਮੈਂ ਆਪਣੇ ਕੋਲ ਰਖ ਲਈਆਂ, ਕਿਉਂਕਿ ਮੈਨੂੰ ਆਪਣੇ ਪਰਮੇਸ਼ੁਰ ਉਤੇ ਅਤੇ ਬਦਲੇ ਦੀ ਆਪਣੀ ਸਹੁੰ ਦੀ ਪਵਿਤ੍ਰਤਾ ਉਤੇ ਪੂਰਨ ਭਰੋਸਾ ਸੀ. ਮੈਂ ਉਸੇ ਦਿਨ ਫੈਸਲਾ ਕਰ ਲਿਆ ਕਿ ਜਦੋਂ ਵੀ ਮੈਨੂੰ ਆਪਣੀ ਸਹੁੰ ਪੂਰਾ ਕਰਨ ਦਾ ਅਵਸਰ ਪ੍ਰਾਪਤ ਹੋਇਆ, ਮੈਂ ਇਹਨਾ ਡਬੀਆਂ ਵਿਚੋਂ ਇਕ ਡਬੀ ਖੋਹਲ ਕੇ ਆਪਣੇ ਸ਼ਿਕਾਰ ਦੇ ਸਾਹਮਣੇ ਰਖਾਂਗਾ ਅਤੇ ਉਹਨੂੰ ਆਪਣੀ ਮਨ ਆਈ ਦੀ ਗੋਲੀ ਚੁਣ ਕੇ ਖਾਣ ਦਾ ਪੂਰਾ ਪੂਰਾ ਅਖ਼ਤਿਆਰ ਦਿਆਂਗਾ ਅਤੇ ਬਾਕੀ ਦੀ ਦੂਜੀ ਗੋਲੀ ਮੈਂ ਆਪ ਖਾਵਾਂਗਾ। ਅਤੇ ਜਿਸ ਕਿਸੇ ਨੂੰ ਪ੍ਰਮੇਸ਼ਰ ਨੇ ਮਾਰਨਾ ਮਨਜ਼ੂਰ ਹੋਇਆ, ਜ਼ਹਿਰ ਦੀ ਗੋਲੀ ਉਹਦੇ ਹਿਸੇ ਚਲੀ ਜਾਵੇਗੀ।

ਇਸ ਵੇਲੇ ਸਮਾਂ ਅਧੀ ਰਾਤ ਤੋਂ ਉਤੇ ਦਾ ਹੋ ਚੁਕਿਆ ਸੀ ਅਤੇ ਹਵਾ ਦੇ ਤੇਜ਼ ਬੁਲ੍ਹਿਆਂ ਨਾਲ ਛਾਛੜੇ ਦੀ ਬਾਰਸ਼ ਹੋ ਰਹੀ ਸੀ। ਮੈਂ ਆਪਣੇ ਦਿਲ ਦੀ ਧੜਕਣ ਮੱਠੀ ਕਰਨ ਲਈ ਇਕ ਸਿਗਰਟ ਸੁਲਘਾ ਲਈ ਪਰ ਮੇਰੀਆਂ ਪੁੜਪੁੜੀਆਂ ਮੇਰੀਆਂ ਨਾੜਾਂ ਦੇ ਉਛਾਲ ਕਾਰਨ ਅੰਦਰ ਬਾਹਰ ਹੁੰਦੀਆਂ ਹੀ ਰਹੀਆਂ। ਤੁਸਾਂ

ਸਚ ਨਹੀਂ ਮੰਨਣਾ ਪਰ ਏਸ ਵਿਚ ਮੈਨੂੰ ਆਪਣੇ ਘੋੜੇ ਦੇ ਸੱਜੇ ਖਬੇ ਦੋਹੀਂ ਪਾਸੀਂ ਆਪਣੀ ਪਿਆਰੀ ਲਿਜ਼ੂਸੀ ਅਤੇ ਉਹਦੇਪਿਤਾ ਫੈਰੀਅਰ ਦੀਆਂ ਰੂਹਾਂ ਉਡਦੀਆਂ ਜਾ ਰਹੀਆਂ ਨਜ਼ਰ ਆ ਰਹੀਆਂ ਸਨ।

ਬਜ਼ਾਰਾਂ ਵਿਚ ਏਸ ਵੇਲੇ ਬਿਲਕੁਲ ਹੀ ਸੁੰਨ ਸੀ ਅਤੇ ਮਕਾਨਾਂ ਦੀਆਂ ਟੀਨਾਂ ਚੁਤੇ ਪੈ ਰਹੀਆਂ ਬਾਰਸ਼ ਦੀਆਂ ਬੂੰਦਾਂ ਤੋਂ ਸਵਾਇ ਹੋਰ ਕੋਈ ਸ਼ੋਰ ਨਹੀਂ ਸੀ। ਮੈਂ ਵੇਖਿਆ ਡਰੇਬਰ ਸ਼ਰਾਬ ਦੀ ਖੁਮਾਰੀ ਵਿੱਚ ਮਸਤ ਪਿਆ ਬੇਖਬਰ ਉਂਘਲਾ ਰਿਹਾ ਸੀ ਅਤੇ ਜਦੋਂ ਅਸੀਂ ਬਰਿਖਸਟਨ ਰੋਡ ਦੀ ਤਿਨ ਨੰਬਰ ਦੀ ਕੋਠੀ ਸਾਹਮਣੇ ਪਹੁੰਚ ਗਏ ਤਾਂ ਮੈਂ ਉਹਨੂੰ ਬਾਹੋਂ ਝੰਜੋੜ ਕੇ ਜਗਾ ਘਤਿਆ।

"ਹੈਲੀਡੇ ਹੋਟਲ ਆਗਿਆ ਹੈ, ਜਨਾਬ।"

"ਬਹੁਤ ਅੱਛਾ", ਇਹ ਕਹਿ ਕੇ ਡਰੇਬਰ ਗਡੀਓਂ ਉਤਰ ਖਲੋਤਾ ਅਤੇ ਮੇਰੇ ਪਿਛੇ ਪਿਛੇ ਹੋ ਲਿਆ। ਜਦੋਂ ਅਸੀ ਸੜਕ ਟਪ ਕੇ ਕੋਠੀ ਦੇ ਬਾਹਰਲੇ ਬਾਗ ਵਿਚ ਪਹੁੰਚੇ ਤਾਂ ਮੈਂ ਉਹਦੀ ਲੜਖੜਾਂਦੀ ਟੋਰ ਵੇਖ ਕੇ ਏਸ ਖ਼ਿਆਲ ਨਾਲ ਕਿ ਉਹ ਕਿਤੇ ਬਾਹਰ ਹੀ ਨਾ ਡਿਗ ਪਵੇ, ਉਹਦੇ ਨਾਲ ਨਾਲ ਹੋ ਕੇ ਉਹਦੇ ਲਕ ਦੁਆਲੇ ਆਪਣੀ ਬਾਂਹ ਪਾ ਲਈ ਅਤੇ ਫੇਰ ਬਾਹਰ ਦਾ ਜੰਦਰਾ ਖੋਹਲ ਅਸੀ ਕੋਠੀ ਦੇ ਅੰਦਰ ਜਾ ਵੜੇ।

"ਏਥੇ ਰੋਸ਼ਨੀ ਕਿਉਂ ਨਹੀਂ ?"

"ਤੁਸੀ ਰਤਾ ਕੁ ਠਹਿਰੋ, ਮੈਂ ਹੁਣੇ ਬਤੀ ਜਗਾ ਦੇਂਦਾ ਹਾਂ", ਅਤੇ ਇਹ ਕਹਿ ਕੇ ਮੈਂ ਆਪਣੀ ਜੇਬ ਵਿਚੋਂ ਮਾਚਸ ਕਢ ਕੇ ਆਪਣੇ ਨਾਲ ਲਿਆਂਦੀ ਮੋਮ ਬਤੀ ਜਗਾ ਲਈ।

"ਚੰਗਾ, ਮਿਸਟਰ ਡਰੇਬਰ" ਮੈਂ ਮੋਮ ਬਤੀ ਨੂੰ ਆਪਣੇ ਮੂੰਹ ਦੇ ਐਣ ਸਾਹਮਣੇ ਕਰਕੇ ਕਿਹਾ,"ਪਛਾਣੋ ਖਾਂ,ਭਲਾ ਮੈਂ ਕੌਣ ਹਾਂ?"

ਉਹਨੇ ਝਮਕਦੀਆਂ ਅੱਖਾਂ ਨਾਲ ਮੈਨੂੰ ਇਕ ਮਿਟ ਲਈ ਹ. ਮਸਾਂ ਡਿਠਾ ਹੋਵੇਗਾ ਕਿ ਉਹਦੇ ਮੂੰਹ ਦਾ ਰੰਗ ਇਕ ਦਮ ਹੀ ਖਗਾ ਹੋ ਗਿਆ। ਉਹਦੀਆਂ ਅਖੀਆਂ ਟਡੀਆਂ ਗਈਆਂ। ਉਹਦੇ ਦੰਦ ਵਜਣ ਲਗ ਪਏ, ਅਤੇ ਉਹਦਾ ਸਾਰਾ ਹੁਲੀਆ ਹੀ ਵਿਗੜ ਗਿਆ। ਉਹ ਖੜੋਤਾ ਖੜੋਤਾ ਇਕ ਦਮ ਹੀ ਪਿਛੇ ਠਟਕ ਗਿਆ ਅਤੇ ਉਹਦੇ ਮਥੇ ਤੋਂ ਪਸੀਨਾ ਚੋ ਪਿਆ। ਉਹਦੀ ਅਜਿਹੀ ਹਾਲਤ ਵੇਖ ਮੈਥੋਂ ਰਹਿ ਨਾ ਆਇਆ ਅਤੇ ਮੈਂ ਖਿੜਖਿੜਾ ਕੇ ਹਸ ਪਿਆ ਮੈਨੂੰ ਇਹ ਤਾਂ ਪਤਾ ਸੀ ਕਿ ਬਦਲਾ ਬੜਾ ਮਿਠਾ ਹੁੰਦਾ ਹੈ ਪਰ ਮੈਨੂੰ ਇਹ ਖਿਆਲ ਨਹੀਂ ਸੀ ਜੋ ਇਹ ਏਸ ਕਦਰ ਸਵਾਦੀ ਵੀ ਹੋਵੇਗਾ।

"ਮੂੰਹ ਕਾਲੇ ਚੰਦਰ ਭਾਨ, ਮੈਂ ਸ਼ਹਿਰ ਦਰ ਸ਼ਹਿਰ ਤੇਰੀ ਪੈੜ ਦਬਾਈ ਆ ਰਿਹਾ ਹਾਂ, ਪਰ ਤੂੰ ਹਮੇਸ਼ ਹੀ ਮੈਥੋਂ ਬਚ ਨਿਕਲਦਾ ਰਿਹਾ ਏਂ, ਪਰ ਹੁਣ ਤੇਰਾ ਮੇਰਾ ਸੌਦਾ ਖਤਮ ਹੋਇਆ ਚਾਹੁੰਦਾ ਹੈ। ਹੁਣ ਯਾ ਤੂੰ ਨਹੀਂ ਯਾ ਮੈਂ ਨਹੀਂ" ਅਤੇ ਮੇਰੀ ਇਤਨੀ ਗਲ ਸੁਣ ਕੇ ਉਹ ਹੋਰ ਵੀ ਪਿਛੇ ਛਟਕ ਗਿਆ। ਉਹਦੇ ਵਤੀਰੇ ਤੋਂ ਇੰਜ ਜਾਪਦਾ ਸੀ ਜਿਵੇਂ ਕਿ ਉਹ ਮੈਨੂੰ ਕੋਈ ਪਾਗਲ ਸਮਝਦਾ ਸੀ, ਅਤੇ ਸਚ ਪੁਛੋ ਤਾਂ ਉਸ ਵੇਲੇ ਮੇਰੀ ਹਾਲਤ ਪਾਗਲਾਂ ਨਾਲੋਂ ਘਟ ਵੀ ਨਹੀਂ ਸੀ, ਮੇਰੀਆਂ ਪੁੜਪੜੀਆਂ ਧੜੈਂ ਧੜੈਂ ਵਜ ਰਹੀਆਂ ਸਨ ਅਤੇ ਜੇ ਮੇਰੀ ਚੰਗੀ ਕਿਸਮਤ ਨੂੰ ਉਸ ਵੇਲੇ ਮੇਰੀ ਨਕਸੀਰ ਨਾ ਫੁਟ ਪੈਂਦੀ ਤਾਂ ਮੇਰਾ ਦਿਲ ਹੀ ਫਟ ਜਾਣਾ ਸੀ।

"ਲਿਜ਼ੂਸੀ ਦੀ ਯਾਦ ਅਜੇ ਵੀ ਕੁਝ ਬਾਕੀ ਏ ਜਾਂ ਉਹਨੂੰ ਬਿਲਕੁਲ ਹੀ ਭੁਲ ਬੈਠਾ ਏਂ?" ਮੈਂ ਕਮਰੇ ਦਾ ਦਰਵਾਜ਼ਾ ਬੰਦ ਕਰ ਕੇ ਉਹਨੂੰ ਪੁਛਿਆ, "ਸਜ਼ਾ ਤੈਨੂੰ ਭਾਵੇਂ ਬੜੀ ਚਿਰਾਕੀ ਮਿਲਣ ਲਗੀ ਹੈ ਡਰੇਬਰ, ਪਰ ਮੈਂ ਖ਼ੁਸ਼ ਹਾਂ ਜੋ ਅਖੀਰ ਨੂੰ ਮਰ ਮਰਾ ਕੇ ਮੈਨੂੰ

ਤੇਰੇ ਪਾਪ ਦੀ ਸਜ਼ਾ ਦੇਣ ਦੇ ਸਮਰਥ ਹੋ ਹੀ ਗਿਆ ਹਾਂ।" ਡਰੇਬਰ ਇਸ ਵੇਲੇ ਸਿਰ ਤੋਂ ਪੈਰਾਂ ਤੋੜੀ ਨਾੜ ਨਾੜ ਵਿਚ ਕੰਬ ਰਿਹਾ ਸੀ।

"ਕੀ ਤੂੰ ਮੈਨੂੰ ਮਾਰ ਦੇਵੇਂਗਾ ?" ਉਹਨੇ ਥਿੜਕਦੀ ਜ਼ਬਾਨ ਨਾਲ ਪੁਛਿਆ।

"ਬਿਲਕੁਲ ਨਹੀਂ, ਖਰਸ ਖਾਦੇ ਕੁਤੇ ਨੂੰ ਭਲਾ ਕਿਸੇ ਮਾਰਿਆ। ਪਰ ਤੂੰ ਇਹ ਤਾਂ ਦਸ ਡਰੇਬਰ, ਕੀ ਤੈਨੂੰ ਉਸ ਵੇਲੇ ਕੋਈ ਵੀ ਦਇਆ ਨਾ ਆਈ, ਜਿਸ ਵੇਲੇ ਕਿ ਤੁਸੀ ਸਾਰੇ ਲਿਯੂਸੀ ਦੇ ਪਿਤਾ ਦਾ ਖ਼ੂਨ ਕਰ ਕੇ ਉਸ ਵਿਚਾਰੀ ਤੜਫ਼ਦੀ ਲੁਛਦੀ ਘੁੰਗੀ ਨੂੰ ਮੁੜ ਆਪਣੇ ਕਾਬੂ ਕਰ ਕੇ ਵਾਪਸ ਬੰਦੀ ਖ਼ਾਨੇ ਲੈ ਗਏ ਸਾਓ।"

"ਪਰ ਮੈਂ ਤਾਂ ਤੁਹਾਡੇ ਪਿਤਾ ਦਾ ਖ਼ੂਨ ਨਹੀਂ ਕੀਤਾ।'

"ਪਰ ਤੂੰ ਉਹਦੀ ਪਾਕ ਮੁਹੱਬਤ ਦੇ ਖ਼ੂਨ ਕਰਨ ਦਾ ਤਾਂ ਦੋਸ਼ੀ ਹੈਂ ਨਾ," ਮੈਂ ਗੋਲੀਆਂ ਵਾਲੀ ਖੁਲ੍ਹੀ ਡੱਬੀ ਉਹਦੇ ਅਗੇ ਕਰਕੇ ਬੋਲਿਆ, "ਪਰਮੇਸ਼੍ਵਰ ਸਾਖੀ ਹੈ ਡਰੇਬਰ, ਇਕ ਗੋਲੀ ਵਿੱਚ ਜ਼ਿੰਦਗੀ ਅਤੇ ਦੂਜੀ ਵਿੱਚ ਮੌਤ ਹੈ—ਉਪਰੋਂ ਉਂਝ ਦੋਂਵੇ ਇਕ ਸਾਰ ਹਨ—ਜਿਹੜੀ ਤੇਰਾ ਜੀਅ ਕਰੇ ਇਕ ਤੂੰ ਖਾ ਲੈ ਅਤੇ ਦੂਜੀ ਤੇਰੇ ਸਾਹਮਣੇ ਹੀ ਮੈਂ ਖਾਵਾਂਗਾ—ਅਤੇ ਸਾਡੀ ਜ਼ਿੰਦਗੀ ਮੌਤ ਦਾ ਨਬੇੜਾ ਸੱਚਾ ਪ੍ਰਮੇਸ਼੍ਰ ਆਪ ਕਰੇਗਾ"।

ਉਹਨੇ ਮੇਰੀ ਏਸ ਗਲ ਤੇ ਮੇਰੇ ਤਰਲੇ ਲੈਣੇ ਅਰੰਭ ਦਿਤੇ ਪਰੰਤੂ ਮੈਂ ਅਪਣੇ ਚਾਕੂ ਦੀ ਤੇਜ਼ ਧਾਰ ਉਹਦੀ ਘੰਡੀ ਉਤੇ ਰਖਕੇ ਉਹਨੂੰ ਦੋਹਾਂ ਵਿਚੋਂ ਇਕ ਗੋਲੀ ਖਾਣ ਲਈ ਮਜਬੂਰ ਕਰ ਦਿਤਾ ਅਤੇ ਦੂਜੀ ਮੈਂ ਆਪ ਖਾ ਲਈ—ਪਲ ਕੁ ਮਗਰੋਂ ਹੀ ਡਰੇਬਰ ਦੇ ਨਕਸ਼ ਮੁੰਗੜ ਗਏ—ਅਤੇ ਮੈਨੂੰ ਨਿਸਚੇ ਹੋ ਗਿਆ ਜੋ ਪਾਪੀ ਨੂੰ ਅਪਣੇ ਪਾਪ ਦੀ ਸਜ਼ਾ ਮਿਲ ਰਹੀ ਹੈ—ਇਹ ਵੇਖ ਮੈਂ ਹਸ ਪਿਆ ਅਤੇ ਲਿਯੂਸੀ ਵਾਲਾ ਛੱਲਾ ਅਪਣੀ ਜੇਬੋਂ ਕਢ ਕੇ ਉਹਦੀਆਂ ਅਖਾਂ

ਸਾਹਮਣੇ ਕਰ ਦਿਤਾ-ਡਰੇਬਰ ਨੇ ਉਸ ਛਲੇ ਵਲ ਵੇਖਿਆ ਪਰੰਤੂ ਇਕ ਸੈਕਿੰਡ ਲਈ ਹੀ-ਕਿਉਂ ਜੁ ਅਗਲੇ ਸੈਕਿੰਡ ਹੀ ਜ਼ਹਿਰ ਦੇ ਫੌਰੀ ਅਸਰ ਕਾਰਨ ਉਹਦਾ ਮੂੰਹ ਮੱਥਾ ਵਟਿਆ ਗਿਆ ਅਤੇ ਉਹ ਅਪਣੀਆਂ ਦੋਵੇਂ ਬਾਂਹੀਂ ਖਿਲਾਰਕੇ ਲੜ ਖੜਾਂਦਾ ਹੋਇਆ ਧੜੈਂ ਕਰਕੇ ਫਰਸ਼ ਉਤੇ ਮੂੰਹ ਪਰਨੇ ਡਿਗ ਪਿਆ।ਮੈਂ ਉਹਨੂੰ ਪਰਤ ਕੇ ਸਿਧਾਕੀਤਾ ਅਤੇ ਉਹਦੇ ਦਿਲ ਨੂੰ ਵੇਖਿਆ-ਉਹਦਾ ਦਿਲ ਬੰਦ ਹੁਕਿਆ ਸੀ।

ਏਸ ਸਾਰੇ ਸਮੇਂ ਵਿਚ ਮੇਰੀ ਨਕਸੀਰ ਬਰੋਬਰ ਚਲਦੀ ਰਹੀ ਸੀ ਅਤੇ ਮੈਂ ਇਹਦੀ ਕੋਈ ਖ਼ਾਸ ਪਰਵਾਹ ਨਾ ਕੀਤੀ, ਪਰ ਹੁਣ ਜਦੋਂ ਕਿ ਮੈਂ ਆਪਣਾ ਕੰਮ ਖ਼ਤਮ ਕਰ ਲਿਆ ਤਾਂ ਪਤਾ ਨਹੀਂ ਕਿਉਂ-ਸ਼ਾਇਦ ਏਸ ਲਈ ਕਿ ਮੈਂ ਬਹੁਤ ਹੀ ਖੁਸ਼ ਸਾਂ,ਮੇਰੇ ਦਿਮਾਗ਼ ਵਿਚ ਇਕ ਸ਼ਰਾਰਤ ਉਠ ਪਈ - ਇਕੇਰਾਂ ਮੈਂ ਜਦੋਂ ਨਿਊਯਾਰਕ ਸ਼ਹਿਰ ਵਿਚ ਸਾਂ ਤਾਂ ਉਥੇ ਇਕ ਜਰਮਨ ਦਾ ਕਤਲ ਹੋ ਗਿਆ ਸੀ ਅਤੇ ਜਦੋਂ ਉਥੋਂ ਦੀ ਪੋਲੀਸ ਨੂੰ ਆਪਣੀ ਪੜਤਾਲ ਦੇ ਦੌਰਾਨ ਵਿਚ ਲਾਸ਼ ਦੇ ਕੋਲ ਕਰਕੇ ਕਧ ਉਤੇ ਸ਼ਬਦ ਰਾਸ਼ੇ ਦਾ ਪਤਾ ਚਲਿਆ ਤਾਂ ਉਹਨਾਂ ਦਾ ਪੂਰਨ ਵਿਸ਼ਵਾਸ ਹੋਗਿਆ ਕਿ ਇਹ ਕੰਮ ਕਿਸੇ ਗੁਪਤ ਸਭਾ ਸੋਸਾਇਟੀ ਦਾ ਹੀ ਸੀ ਅਤੇ ਮੈਂ ਇਹ ਗਲ ਸੋਚ ਜੋ ਜਿਹੜੀ ਚੀਜ਼ ਅਮਰੀਕਾ ਦੀ ਪੁਲੀਸ ਨੂੰ ਭੁੱਬਲਾ ਸਕਦੀ ਸੀ ਉਹ ਲੰਡਨ ਦੀ ਪੁਲੀਸ ਨੂੰ ਵੀ ਜ਼ਰੂਰ ਕੁਰਾਹੇ ਪਾ ਦੇਵੇਗੀ, ਸੋ ਮੈਂ ਆਪਣੀ ਉਂਗਲ ਆਪਣੇ ਖ਼ੂਨ ਵਿਚ ਡੋਬ ਕੇ ਕੰਧ ਦੀ ਇਕ ਨੁਕਰ ਉਤੇ ਸ਼ਬਦ 'ਰਾਸ਼ੇ' ਉੱਕਰ ਦਿਤਾ, ਇਤਨਾ ਕੁਝ ਕਰ ਮੈਂ ਬਾਹਰ ਨਿਕਲ ਕੇ ਆਪਣੀ ਗੱਡੀ ਕੋਲ ਗਿਆ ਅਤੇ ਇਹ ਵੇਖ ਕੇ ਜੋ ਉਸ ਕਾਲੀ ਬੋਲੀ ਰਾਤ ਦੇ ਉਸ ਸਮੇਂ ਵੀ ਉਥੇ ਆਸ ਪਾਸ ਕੋਈ ਆਦਮਜਾਤ ਨਹੀਂ ਸੀ ਮੈਨੂੰ ਪੂਰਨ ਭਰੋਸਾ ਹੋ ਗਿਆ ਅਤੇ ਮੈਂ ਆਪਣੀ ਗੱਡੀ ਵਿਚ ਬੈਠ ਕੇ ਆਪਣੀ ਮੌਜੇ ਤੁਰ ਪਿਆ, ਪਰ ਅਜੇ ਬਹੁਤੀ ਦੂਰ

ਨਹੀਂ ਸੀ ਗਿਆ, ਕਿ ਮੈਨੂੰ ਲਿਯੂਸੀ ਦਾ ਛੱਲਾ ਯਾਦ ਆ ਗਿਆ, ਪਰੰਤੂ ਸਾਰੇ ਜੇਬ੍ਹਿਆਂ ਵਿਚ ਫਰੋਲਾ ਫਰਾਲੀ ਕਰ ਚੁਕਣ ਦੇ ਬਾਵਜੂਦ ਵੀ ਉਹ ਮੈਨੂੰ ਕਿਤੇ ਨਾ ਮਿਲਿਆ। ਮੇਰਾ ਤਾਂ ਬਸ ਸਾਹ ਹੀ ਸੁਕ ਗਿਆ, ਮੈਂ ਉਸੇ ਘੜੀ ਗੱਡੀ ਮੋੜ ਲਈ ਅਤੇ ਉਸ ਨੂੰ ਨਾਲ ਦੇ ਮਹੱਲੇ ਵਿਚ ਖੜਾ ਕਰ ਕੇ ਆਪ ਕੋਠੀ ਵਲ ਨੂੰ ਪੈਦਲ ਤੁਰ ਪਿਆ। ਕੋਠੀ ਉਤੇ ਪਹੁੰਚਿਆ ਤਾਂ ਫਾਟਕ ਦੇ ਕੋਲ ਸਿਪਾਹੀ ਖੜੋਤਾ ਵੇਖ ਮੇਰੀ ਤਾਂ ਬਸ ਖਾਨਿਓਂ ਹੀ ਗਈ ਅਤੇ ਜੇ ਉਹ ਸਿਪਾਹੀ ਰਤਾ ਸੂਝਵਾਨ ਹੁੰਦਾ ਤਾਂ ਮੈਨੂੰ ਉਸੇ ਘੜੀ ਪਕੜ ਲੈਂਦਾ, ਪਰ ਮੈਂ ਸ਼ਰਾਬੀ ਬਣ ਕੇ ਉਹਦਾ ਅਜਿਹਾ ਉੱਲੂ ਬਣਾਇਆ ਜੁ ਉਥੋਂ ਸਾਫ਼ ਹੀ ਬਚ ਆਇਆ।

ਡਰੇਬਰ ਦਾ ਖ਼ੂਨ ਕਰ ਕੇ ਹੁਣ ਮੇਰੇ ਲਈ ਕੇਵਲ ਸਟਰੇਂਜਰਸਨ ਦੀ ਹੀ ਜਾਨ ਮਾਰਨੀ ਬਾਕੀ ਸੀ, ਸੋ ਮੈਂ ਅਗਲੇ ਦਿਨ ਸਵੇਰ ਤੋਂ ਹੀ ਹੈਲੀਡੇ ਹੋਟਲ ਦੇ ਗੇੜੇ ਕਢਣੇ ਸ਼ੁਰੂ ਕਰ ਦਿਤੇ, ਪਰ ਸਟ-ਰੇਂਜਰਸਨ ਸਾਰਾ ਹੀ ਦਿਨ ਬਾਹਰ ਨਾ ਨਿਕਲਿਆ, ਜਦੋਂ ਬੀਤ ਗਈ ਰਾਤ ਨੂੰ ਡਰੇਬਰ ਆਪਣੇ ਵਾਇਦੇ ਤੋਂ ਪਛੜ ਗਿਆ ਤਾਂ ਸਟਰੇਂਜਰਸਨ ਨੂੰ ਜ਼ਰੂਰ ਹੀ ਸ਼ਕ ਹੋ ਗਿਆ ਹੋਵੇਗਾ ਅਤੇ ਸਟਰੇਂਜਰਸਨ ਉਂਞ ਵੀ ਇਕ ਅਤਿ ਦਾ ਹੀ ਬਣਿਆ ਹੋਇਆ ਹੁਸ਼ਿਆਰ ਆਦਮੀ ਸੀ, ਪਰ ਉਹਨੂੰ ਇਹ ਗਲ ਸ਼ਾਇਦ ਭੁਲ ਗਈ ਜਾਪਦੀ ਸੀ ਜੁ ਅਜਿਹੀ ਹੁਸ਼ਿਆਰੀ ਵਿਚ ਮੈਂ ਉਸ ਤੋਂ ਚਾਰ ਕਦਮ ਅਗੇ ਹੀ ਸਾਂ, ਹੋਟਲ ਦੇ ਗੇੜੇ ਕਢਦਿਆਂ ਨੂੰ ਮੈਂ ਉਹਦੇ ਕਮਰੇ ਦੀ ਬਾਰੀ ਤਾੜ ਲਈ ਸੀ ਅਤੇ ਅਗਲੀ ਰਾਤ ਹੀ ਵਡੇ ਤੜਕੇ ਨਾਲ ਹੋਟਲ ਦੇ ਪਛਵਾੜੇ ਪਈ ਇਕ ਲੰਮੀ ਸਾਰੀ ਪੌੜੀ ਦੇ ਆਸਰੇ ਮੈਂ ਬਾਰੀ ਥਾਣੀਂ ਉਹਦੇ ਕਮਰੇ ਵਿਚ ਜਾ ਧਮਕਿਆ, ਮੈਂ ਉਹਨੂੰ ਜਗਾਇਆ ਅਤੇ ਜਗਾ ਕੇ ਉਹਨੂੰ ਦਸਿਆ ਜੁ ਉਹਦੀ ਸਜ਼ਾ

ਦਾ ਸਮਾਂ ਆ ਗਿਆ ਸੀ, ਮੈਂ ਉਹਨੂੰ ਡਰੇਬਰ ਦੀ ਮੌਤ ਦੀ ਸਾਰੀ ਗਲ ਸੁਣਾਈ ਅਤੇ ਮਗਰੋਂ ਉਹਨੂੰ ਆਪਣੀ ਗੋਲੀ ਚੁਣਨ ਦੀ ਪੇਸ਼ਕਸ਼ ਕੀਤੀ, ਪਰ ਡਰੇਬਰ ਵਾਂਗ ਆਪਣੀ ਗੋਲੀ ਚੁਣ ਕੇ ਖਾਣ ਦੀ ਬਜਾਇ ਉਹ ਮੇਰੀ ਗਿਚੀਏ ਪੈ ਗਿਆ ਅਤੇ ਇਸ ਹਾਲਤ ਵਿਚ ਉਹਦੇ ਦਿਲ ਵਿਚ ਛੁਰਾ ਘੋਪ ਦੇਣ ਤੋਂ ਸਿਵਾਇ ਮੇਰੇ ਕੋਲ ਹੋਰ ਕੋਈ ਚਾਰਾ ਨਹੀਂ ਸੀ – ਪਰ ਜੇ ਉਹ ਕਦੇ ਗੋਲੀ ਚੁਕਣ ਵਾਲੀ ਗਲ ਵੀ ਮੰਨ ਲੈਂਦਾ ਤਾਂ ਮੈਨੂੰ ਯਕੀਨ ਹੈ ਪਰਮੇਸ਼੍ਵਰ ਨੇ ਓਸੇ ਨੂੰ ਹੀ ਮਾਰਨਾ ਸੀ।

ਮੇਰੀ ਰਾਮ ਕਹਾਣੀ ਬਸ ਇਨੇ ਕੁ ਸ਼ਬਦਾਂ ਵਿਚ ਹੀ ਖ਼ਤਮ ਹੋ ਜਾਂਦੀ ਹੈ। ਸਟਰੇਂਜਰਸਨ ਦੇ ਕਤਲ ਮਗਰੋਂ ਵੀ ਮੈਂ ਆਪਣੀ ਗੱਡੀ ਵਾਹੁੰਦਾ ਰਿਹਾ – ਮੇਰਾ ਖ਼ਿਆਲ ਸੀ ਕਿ ਜਦੋਂ ਮੇਰੇ ਕੋਲ ਸਫ਼ਰ ਖ਼ਰਚ ਲਈ ਪੈਸੇ ਹੋ ਜਾਣਗੇ ਤਾਂ ਮੈਂ ਮੁੜ ਅਮਰੀਕਾ ਚਲਾ ਜਾਵਾਂਗਾ ਅਜ ਸਵੇਰੇ ਮੈਂ ਅੱਡੇ ਵਿਚ ਆਕੇ ਅਜੇ ਖੜੋਤਾ ਹੀ ਸਾਂ ਕਿ ਇਕ ਮੁੰਡੇ ਨ ਮੇਰੇ ਕੋਲੋਂ ਮੇਰੇ ਨਾਂ ਦੀ ਤਸਦੀਕ ਕਰਕੇ ਕਿਹਾ ਕਿ ੨੩੧ ਬੀ. ਬੇਕਰ ਸਟਰੀਟ ਵਾਲੇ ਮਕਾਨ ਦੇ ਬਾਬੂ ਨੂੰ ਮੇਰੀ ਗੱਡੀ ਚਾਹੀਦੀ ਸੀ – ਮੈਨੂੰ ਕਿਸੇ ਕਿਸਮ ਦਾ ਵੀ ਕੋਈ ਸ਼ਕ ਸ਼ੁੱਬਾ ਨਹੀਂ ਸੀ ਪਰ ਤਾਹੀਉਂ ਜਾਣਾ ਕਿ ਮੇਰੇ ਦੋਵੇਂ ਹੱਥਾਂ ਵਿਚ ਹਥ-ਕੜੀਆਂ ਵਜ ਗਈਆਂ – ਤੁਸੀਂ ਮੈਨੂੰ ਭਾਵੇਂ ਬਿੱਸ਼ਕ ਦੀ ਇਕ ਕਾਰਨ ਹੀ ਸਮਝੋਗੇ ਪਰੰਤੂ ਮੈਨੂੰ ਭਰੋਸਾ ਹੈ ਮਿੱਤਰੋ, ਜੋ ਮੈਂ ਕੋਈ ਕਾਤਲ ਨਹੀਂ ਬਲਕਿ ਤੁਹਾਡੇ ਵਾਂਗ ਹੀ, ਬਦਮਾਸ਼ਾਂ ਨੂੰ ਡੰਨ ਦੇਣ ਵਾਲਾ ਇਕ ਇਨਸਾਫ਼ ਪਸੰਦ ਆਦਮੀ ਹਾਂ।"

ਉਹਦੀ ਰਾਮ ਕਹਾਣੀ ਅਤੇ ਉਹਦੇ ਸੁਨਾਣ ਦੇ ਢੰਗ ਨੇ ਸਾਡੇ ਉਤੇ ਕੁਝ ਅਜਿਹਾ ਜਾਦੂ ਕਰ ਰਖਿਆ ਸੀ ਕਿ ਅਸੀ ਉਹਦੀ ਇਹ 'ਖੂਨੀ ਵਾਰਤਾ' ਬਿਨਾ ਕਿਸੇ ਬੋਲਣ ਦੇ ਹਮਾਤਨ ਗੋਸ਼ ਹੋਏ

ਸੁਣਦੇ ਰਹੇ। ਹੁਣ ਜਦੋਂ ਉਹ ਆਪਣੀ ਵਿਥਿਆ ਖ਼ਤਮ ਕਰ ਚੁਕਿਆ ਤਾਂ ਸ਼ਰਲਕ ਹੋਮਜ਼ ਨੇ ਆਪਣਾ ਧਿਆਨ ਉਤੇ ਕੀਤਾ।

"ਇਕ ਗਲ ਬਾਬਤ ਮੈਂ ਤੁਹਾਡੇ ਕੋਲੋਂ ਕੋਈ ਥੋੜੀ ਜਿਹੀ ਹੋਰ ਵਾਕਫ਼ੀਅਤ ਹਾਸਿਲ ਕਰਨੀ ਚਾਹੁੰਦੀ ਹਾਂ", ਹੋਮਜ਼ ਨੇ ਕਿਹਾ, "ਉਹ ਇਹ ਕਿ ਤੁਹਾਡਾ ਉਹ ਸਾਥੀ ਕੌਣ ਸੀ ਕਿ ਜਿਸ ਨੇ ਮੇਰੇ ਘਰ ਆ ਕੇ ਛਲਾ ਪ੍ਰਾਪਤ ਕਰਨ ਦੀ ਦਲੇਰੀ ਕੀਤੀ ਸੀ?"

ਕੈਦੀ ਇਤਨੀ ਗਲ ਸੁਣ ਕੇ ਹਸ ਪਿਆ।

"ਮੈਂ ਆਪਣੇ ਭੇਤ ਤਾਂ ਤੁਹਾਨੂੰ ਦਸ ਸਕਦਾ ਹਾਂ ਮਿੱਤਰ ਜੀ", ਉਹਨੇ ਕਿਹਾ, "ਪਰ ਦੂਜਿਆਂ ਨੂੰ ਖਾਹ ਮੁਖਾਹ ਦੀ ਖੇਚਲ ਵਿਚ ਫਸਾਣਾ ਮੇਰਾ ਕੰਮ ਨਹੀਂ। ਮੈਂ ਅਖ਼ਬਾਰ ਵਾਲਾ ਇਸ਼ਤਿਹਾਰ ਪੜ੍ਹਿਆ ਸੀ, ਪਰ ਮੈਨੂੰ ਇਸ਼ਤਿਹਾਰ ਦੇਣ ਵਾਲੇ ਦੀ ਨੇਕ ਨੀਯਤੀ ਉਤੇ ਪੂਰਨ ਭਰੋਸਾ ਨਹੀਂ ਸੀ। ਏਸ ਲਈ ਮੈਂ ਆਪ ਆਉਣ ਦੀ ਬਜਾਇ ਆਪਣਾ ਸਾਥੀ ਭੇਜ ਦਿਤਾ ਸੀ। ਕਿਉਂ ਜੀ, ਅਜਿਹੀ ਹੁਸ਼ਿਆਰੀ ਵੀ ਕਦੇ ਡਿਠੀ ਹੈ?"

"ਕਦੇ ਨਹੀਂ", ਹੋਮਜ਼ ਨੇ ਕਿਹਾ।

"ਖ਼ੈਰ", ਪੁਲੀਸ ਦੇ ਅਫ਼ਸਰ ਨੇ ਮੇਜ਼ ਉਤੇ ਪਈ ਘੰਟੀ ਖੜਕਾਂਦਿਆਂ ਕਿਹਾ, "ਏਸ ਵੇਲੇ ਹੋਰ ਵਾਧੂ ਗਲਾਂ ਦਾ ਕੋਈ ਫ਼ਾਇਦਾ ਨਹੀਂ, ਕਾਨੂੰਨ ਨੇ ਵੀ ਆਪਣਾ ਮਨਸ਼ਾ ਪੂਰਾ ਕਰਨਾ ਹੈ। ਅਗਲੇ ਵੀਰਵਾਰ ਨੂੰ ਕੈਦੀ ਅਦਾਲਤ ਵਿਚ ਮੈਜਿਸਟ੍ਰੇਟ ਦੇ ਰੂਬਰੂ ਪੇਸ਼ ਕੀਤਾ ਜਾਵੇਗਾ, ਅਤੇ ਉਸ ਦਿਨ ਤੁਹਾਡੀ ਹਾਜ਼ਰੀ ਵੀ ਲਾਜ਼ਮੀ ਹੋਵੇਗੀ। ਹੁਣ ਤੁਸੀ ਜਾ ਸਕਦੇ ਹੋ।"

ਇਤਨੀ ਗਲ ਮਗਰੋਂ ਦੋ ਸਿਪਾਹੀ ਆ ਕੇ ਹੋਪ ਨੂੰ ਕੋਠੜੀ-ਬੰਦ ਕਰ ਆਏ ਅਤੇ ਅਸੀ ਬਾਹਰ ਜਾ ਕੇ, ਤਾਂਗੇ ਵਿਚ ਚੜ੍ਹ ਆਪਣੇ ਘਰੀਂ ਮੁੜ ਪਏ।

ਦਾ ਸਮਾਂ ਆ ਗਿਆ ਸੀ, ਮੈਂ ਉਹਨੂੰ ਡਰੇਬਰ ਦੀ ਮੌਤ ਦੀ ਸਾਰੀ ਗਲ ਸੁਣਾਈ ਅਤੇ ਮਗਰੋਂ ਉਹਨੂੰ ਆਪਣੀ ਗੋਲੀ ਚੁਨਣ ਦੀ ਪੇਸ਼ਕਸ਼ ਕੀਤੀ, ਪਰ ਡਰੇਬਰ ਵਾਂਗ ਆਪਣੀ ਗੋਲੀ ਚੁਣ ਕੇ ਖਾਣ ਦੀ ਬਜਾਇ ਉਹ ਮੇਰੀ ਗਿਚੀਏ ਪੈ ਗਿਆ ਅਤੇ ਏਸ ਹਾਲਤ ਵਿਚ ਉਹਦੇ ਦਿਲ ਵਿਚ ਛੁਰਾ ਘੋਪ ਦੇਣ ਤੋਂ ਸਿਵਾਇ ਮੇਰੇ ਕੋਲ ਹੋਰ ਕੋਈ ਚਾਰਾ ਨਹੀਂ ਸੀ – ਪਰ ਜੇ ਉਹ ਕਦੇ ਗੋਲੀ ਚੁਕਣ ਵਾਲੀ ਗਲ ਵੀ ਮੰਨ ਲੈਂਦਾ ਤਾਂ ਮੈਨੂੰ ਯਕੀਨ ਹੈ ਪਰਮੇਸ਼ੁਰ ਨੇ ਓਸੇ ਨੂੰ ਹੀ ਮਾਰਨਾ ਸੀ।

ਮੇਰੀ ਰਾਮ ਕਹਾਣੀ ਬਸ ਇਨੇ ਕੁ ਸ਼ਬਦਾਂ ਵਿਚ ਹੀ ਖ਼ਤਮ ਹੋ ਜਾਂਦੀ ਹੈ। ਸਟਰੇਂਜਰਸਨ ਦੇ ਕਤਲ ਮਗਰੋਂ ਵੀ ਮੈਂ ਆਪਣੀ ਗੱਡੀ ਵਾਹੁੰਦਾ ਰਿਹਾ – ਮੇਰਾ ਖ਼ਿਆਲ ਸੀ ਕਿ ਜਦੋਂ ਮੇਰੇ ਕੋਲ ਸਫ਼ਰ ਖ਼ਰਚ ਲਈ ਪੈਸੇ ਹੋ ਜਾਣਗੇ ਤਾਂ ਮੈਂ ਮੁੜ ਅਮਰੀਕਾ ਚਲਾ ਜਾਵਾਂਗਾ ਅਜ ਸਵੇਰੇ ਮੈਂ ਅੱਡੇ ਵਿਚ ਆਕੇ ਅਜੇ ਖੜੋਤਾ ਹੀ ਸਾਂ ਕਿ ਇਕ ਮੁੰਡੇ ਨ ਮੇਰੇ ਕੋਲੋਂ ਮੇਰੇ ਨਾਂ ਦੀ ਤਸਦੀਕ ਕਰਕੇ ਕਿਹਾ ਕਿ ੨੩੧ ਬੀ. ਬੇਕਰ ਸਟਰੀਟ ਵਾਲੇ ਮਕਾਨ ਦੇ ਬਾਬੂ ਨੂੰ ਮੇਰੀ ਗੱਡੀ ਚਾਹੀਦੀ ਸੀ – ਮੈਨੂੰ ਕਿਸੇ ਕਿਸਮ ਦਾ ਵੀ ਕੋਈ ਸ਼ਕ ਸ਼ੁੱਬਾ ਨਹੀਂ ਸੀ ਪਰ ਤਾਹੀਉਂ ਜਾਣਾ ਕਿ ਮੇਰੇ ਦੋਵੇਂ ਹੱਥਾਂ ਵਿਚ ਹਥ-ਕੜੀਆਂ ਵਜ ਗਈਆਂ – ਤੁਸੀਂ ਮੈਨੂੰ ਭਾਵੇਂ ਬਿੱਸ਼ਕ ਦੀ ਇਕ ਕਾਰਨ ਹੀ ਸਮਝੋਗੇ ਪਰੰਤੂ ਮੈਨੂੰ ਭਰੋਸਾ ਹੈ ਮਿੱਤਰੋ, ਜੋ ਮੈਂ ਕੋਈ ਕਾਤਲ ਨਹੀਂ ਬਲਕਿ ਤੁਹਾਡੇ ਵਾਂਗ ਹੀ, ਬਦਮਾਸ਼ਾਂ ਨੂੰ ਡੰਨ ਦੇਣ ਵਾਲਾ ਇਕ ਇਨਸਾਫ਼ ਪਸੰਦ ਆਦਮੀ ਹਾਂ।"

ਉਹਦੀ ਰਾਮ ਕਹਾਣੀ ਅਤੇ ਉਹਦੇ ਸੁਨਾਣ ਦੇ ਢੰਗ ਨੇ ਸਾਡੇ ਉਤੇ ਕੁਝ ਅਜਿਹਾ ਜਾਦੂ ਕਰ ਰਖਿਆ ਸੀ ਕਿ ਅਸੀ ਉਹਦੀ ਇਹ 'ਖੂਨੀ ਵਾਰਤਾ' ਬਿਨਾ ਕਿਸੇ ਬੋਲਣ ਦੇ ਹਮਾਤਨ ਗੋਸ਼ ਹੋਏ

ਸੁਣਦੇ ਰਹੇ। ਹੁਣ ਜਦੋਂ ਉਹ ਆਪਣੀ ਵਿਥਿਆ ਖ਼ਤਮ ਕਰ ਚੁਕਿਆ ਤਾਂ ਸ਼ਰਲਕ ਹੋਮਜ਼ ਨੇ ਆਪਣਾ ਧਿਆਨ ਉਤੇ ਕੀਤਾ।

"ਇਕ ਗਲ ਬਾਬਤ ਮੈਂ ਤੁਹਾਡੇ ਕੋਲੋਂ ਕੋਈ ਥੋੜੀ ਜਿਹੀ ਹੋਰ ਵਾਕਫ਼ੀਅਤ ਹਾਸਿਲ ਕਰਨੀ ਚਾਹੁੰਦੀ ਹਾਂ", ਹੋਮਜ਼ ਨੇ ਕਿਹਾ, "ਉਹ ਇਹ ਕਿ ਤੁਹਾਡਾ ਉਹ ਸਾਥੀ ਕੌਣ ਸੀ ਕਿ ਜਿਸ ਨੇ ਮੇਰੇ ਘਰ ਆ ਕੇ ਛਲਾ ਪ੍ਰਾਪਤ ਕਰਨ ਦੀ ਦਲੇਰੀ ਕੀਤੀ ਸੀ?"

ਕੈਦੀ ਇਤਨੀ ਗਲ ਸੁਣ ਕੇ ਹਸ ਪਿਆ।

"ਮੈਂ ਆਪਣੇ ਭੇਤ ਤਾਂ ਤੁਹਾਨੂੰ ਦਸ ਸਕਦਾ ਹਾਂ ਮਿੱਤਰ ਜੀ", ਉਹਨੇ ਕਿਹਾ, "ਪਰ ਦੂਜਿਆਂ ਨੂੰ ਖਾਹ ਮੁਖਾਹ ਦੀ ਖੇਚਲ ਵਿਚ ਫਸਾਣਾ ਮੇਰਾ ਕੰਮ ਨਹੀਂ। ਮੈਂ ਅਖ਼ਬਾਰ ਵਾਲਾ ਇਸ਼ਤਿਹਾਰ ਪੜ੍ਹਿਆ ਸੀ, ਪਰ ਮੈਨੂੰ ਇਸ਼ਤਿਹਾਰ ਦੇਣ ਵਾਲੇ ਦੀ ਨੇਕ ਨੀਯਤੀ ਉਤੇ ਪੂਰਨ ਭਰੋਸਾ ਨਹੀਂ ਸੀ। ਏਸ ਲਈ ਮੈਂ ਆਪ ਆਉਣ ਦੀ ਬਜਾਇ ਆਪਣਾ ਸਾਥੀ ਭੇਜ ਦਿਤਾ ਸੀ। ਕਿਉਂ ਜੀ, ਅਜਿਹੀ ਹੁਸ਼ਿਆਰੀ ਵੀ ਕਦੇ ਡਿਠੀ ਹੈ?"

"ਕਦੇ ਨਹੀਂ", ਹੋਮਜ਼ ਨੇ ਕਿਹਾ।

"ਖੈਰ", ਪੁਲੀਸ ਦੇ ਅਫ਼ਸਰ ਨੇ ਮੇਜ਼ ਉਤੇ ਪਈ ਘੰਟੀ ਖੜਕਾਂਦਿਆਂ ਕਿਹਾ, "ਏਸ ਵੇਲੇ ਹੋਰ ਵਾਧੂ ਗਲਾਂ ਦਾ ਕੋਈ ਫਾਇਦਾ ਨਹੀਂ, ਕਾਨੂੰਨ ਨੇ ਵੀ ਆਪਣਾ ਮਨਸ਼ਾ ਪੂਰਾ ਕਰਨਾ ਹੈ। ਅਗਲੇ ਵੀਰਵਾਰ ਨੂੰ ਕੈਦੀ ਅਦਾਲਤ ਵਿਚ ਮੈਜਿਸਟ੍ਰੇਟ ਦੇ ਰੂਬਰੂ ਪੇਸ਼ ਕੀਤਾ ਜਾਵੇਗਾ, ਅਤੇ ਉਸ ਦਿਨ ਤੁਹਾਡੀ ਹਾਜ਼ਰੀ ਵੀ ਲਾਜ਼ਮੀ ਹੋਵੇਗੀ। ਹੁਣ ਤੁਸੀ ਜਾ ਸਕਦੇ ਹੋ।"

ਇਤਨੀ ਗਲ ਮਗਰੋਂ ਦੋ ਸਿਪਾਹੀ ਆ ਕੇ ਹੋਪ ਨੂੰ ਕੋਠੜੀ-ਬੰਦ ਕਰ ਆਏ ਅਤੇ ਅਸੀ ਬਾਹਰ ਜਾ ਕੇ, ਤਾਂਗੇ ਵਿਚ ਚੜ੍ਹ ਆਪਣੇ ਘਰੀਂ ਮੁੜ ਪਏ।

## ੭

ਪੁਲੀਸ ਅਫਸਰ ਨੇ ਆਉਂਦੇ ਵੀਰਵਾਰ ਨੂੰ ਜਦੋਂ ਕਿ ਹੋਪ ਨੂੰ ਮੈਜਿਸਟਰੇਟ ਦੇ ਸਾਹਮਣੇ ਪੇਸ਼ ਕੀਤਾ ਜਾਣਾ ਸੀ, ਭਾਵੇਂ ਮੈਨੂੰ ਅਤੇ ਹੋਮਜ਼ ਨੂੰ ਵੀ ਅਦਾਲਤ ਵਿਚ ਹਾਜ਼ਰ ਹੋਣ ਲਈ ਕਿਹਾ ਹੋਇਆ ਸੀ, ਪਰ ਉਸ ਦਿਨ ਸਾਨੂੰ ਕਚਹਿਰੀ ਜਾਣ ਦੀ ਲੋੜ ਹੀ ਨਾ ਪਈ, ਕਿਉਂ ਜੁ ਹੋਪ ਤਾਂ ਜਿਸ ਦਿਨ ਪਕੜਿਆ ਗਿਆ ਸੀ ਉਸੇ ਰਾਤ ਹੀ ਆਪਣੇ ਦਿਲ ਦੇ ਫਟ ਜਾਣ ਕਰ ਕੇ ਚਲਾਣਾ ਕਰ ਗਿਆ ਸੀ ।

"ਹੋਰ ਤਾਂ ਕੁਝ ਨਹੀਂ", ਹੋਮਜ਼ ਨੇ ਕਿਹਾ, "ਹਾਂ, ਅਲਬੱਤਾ ਹੋਪ ਦੇ ਇਸ ਕੁਵੇਲੇ ਮਰਨੇ ਨਾਲ ਗਰੈਗਸਨ ਅਤੇ ਲੈਸਟਰੇਡ ਨੂੰ ਕਾਫ਼ੀ ਨੁਕਸਾਨ ਪਹੁੰਚ ਜਾਏਗਾ।"

"ਉਹ ਕਿਵੇਂ ?"

"ਉਹ ਇੰਝ, ਜੁ ਪਬਲਿਕ ਵਿਚ ਹੁਣ ਇਹਨਾਂ ਦੀ ਹੁਸ਼ਿਆਰੀ ਦੀ ਆਮ ਸ਼ੁਹਰਤ ਨਹੀਂ ਹੋ ਸਕੇਗੀ, ਜੇ ਹੋਪ ਜਿਊਂਦਾ ਰਹਿੰਦਾ, ਅਤੇ ਉਹਦੇ ਉਤੇ ਬਾਕਾਇਦਾ ਮੁਕੱਦਮਾ ਬਣਾਇਆ ਜਾਂਦਾ ਅਤੇ ਗਵਾਹਾਂ ਦੀਆਂ ਗਵਾਹੀਆਂ ਹੁੰਦੀਆਂ ਤਾਂ ਤੁਸੀਂ ਵੇਖਦੇ ਅਖ਼ਬਾਰਾਂ ਵਿਚ ਨਿਤ ਨਵੇਂ ਸੂਰਜ ਲੈਸਟਰੇਡ ਅਤੇ ਗਰੈਗਸਨ ਦੀਆਂ ਵਡਿਆਈਆਂ ਦੀ ਹੀ ਚਰਚਾ ਹੁੰਦੀ।"

"ਪਰ ਉਹਨਾਂ ਕੀਤਾ ਤਾਂ ਕੁਝ ਵੀ ਨਹੀਂ ।"

"ਇਹੋ ਤਾਂ ਦੁਨੀਆਂ ਦੇ ਢੰਗ ਨੇ, ਡਾਕਟਰ ਜੀ, ਪਰ ਇਕ ਗਲੋਂ ਮੈਂ ਫੇਰ ਵੀ ਬੜਾ ਖੁਸ਼ ਹਾਂ, ਉਹ ਇਹ ਕਿ ਇਹ ਮੁਆਮਲਾ ਭਾਵੇਂ ਇਕ ਬੜਾ ਹੀ ਮਾਮੂਲੀ ਮੁਆਮਲਾ ਸੀ ਫੇਰ ਵੀ ਏਸ ਦੀ ਤਫਤੀਸ਼ ਅੰਦਰ ਮੈਂ ਕਈ ਕੁ ਨਵੀਆਂ ਗਲਾਂ ਸਿਖ ਲਈਆਂ ਹਨ।"

"ਤਾਂ ਕੀ ਤੁਹਾਡੇ ਭਾਣੇ ਇਹ ਮੁਆਮਲਾ ਅਜੇ ਵੀ ਮਾਮੂਲੀ ਹੀ ਸੀ?"

"ਤੇ ਹੋਰ! ਜੇ ਭਲਾ ਕੋਈ ਇਕ ਬੰਦਾ ਬਿਨਾ ਕਿਸੇ ਮਦਦ ਦੇ ਦੂਹ ਆਦਮੀਆਂ ਦੇ ਕਾਤਲ ਨੂੰ ਵਾਰਦਾਤ ਤੋਂ ਕੇਵਲ ਤਿੰਨਾਂ ਦਿਨਾਂ ਦੇ ਅੰਦਰ ਹੀ ਪਕੜ ਸਕਦਾ ਹੈ – ਤਾਂ ਕੀ ਅਜਿਹੇ ਮੁਆਮਲ ਨੂੰ ਤੁਸੀਂ ਪੇਚੀਦਾ ਕਹੋਗੇ?"

"ਪੇਚੀਦਾ ਤਾਂ ਨਹੀਂ ਖੈਰ, ਪਰ ਮੈਨੂੰ ਫੇਰ ਵੀ ਯਕੀਨ ਹੈ ਕਿ ਤੁਹਾਡੇ ਸਿਵਾਇ ਏਸ ਗੁੰਥੀ ਨੂੰ ਹੋਰ ਕੋਈ ਵੀ ਨਹੀਂ ਸੀ ਸੁਲਝਾ ਸਕਦਾ। ਤੁਹਾਨੂੰ ਚਾਹੀਦਾ ਹੈ, ਮਿੱਤਰ ਹੋਮਜ਼ ਜੇ ਤੁਸੀਂ ਏਸ ਸਾਰੇ ਮੁਆਮਲੇ ਨੂੰ ਇਕ ਪੁਸਤਕ ਦੀ ਸ਼ਕਲ ਵਿਚ ਪਬਲਿਕ ਦੀ ਭੇਟਾ ਕਰੋ ਅਤੇ ਜੇ ਤੁਸੀਂ ਆਪ ਨਾ ਕੀਤੀ ਤਾਂ ਕਮ-ਅਜ਼-ਕਮ ਮੈਂ ਤਾਂ ਜ਼ਰੂਰ ਹੀ ਕਰਾਂਗਾ।"

"ਤੁਸੀਂ ਆਪਣੀ ਮਰਜ਼ੀ ਦੇ ਮਾਲਿਕ ਹੋ, ਡਾਕਟਰ ਵਾਟਸਨ, ਅਤੇ ਜੋ ਜੀਅ ਆਵੇ ਸੋ ਕਰੋ, ਪਰ ਰਤਾ ਇਹ ਤਾਂ ਪੜ੍ਹਨਾ।"

ਇਹ ਇਕ ਰੋਜ਼ਾਨਾ ਅਖ਼ਬਾਰ ਦੀ ਕਾਪੀ ਸੀ ਅਤੇ ਮੇਰੀ ਵਲ ਹੋਮਜ਼ ਨੇ ਇਸ਼ਾਰਾ ਕੀਤਾ ਸੀ, ਉਹ ਏਸੇ ਮੁਆਮਲੇ ਦੇ ਸੰਬੰਧ ਵਿਚ ਹੀ ਸਨ, ਲਿਖਿਆ ਸੀ:–

"ਮਿਸਟਰ ਈ ਡਰੇਬਰ ਅਤੇ ਮਿਸਟਰ ਜ਼ੋਸ਼ਫ ਸਟਰੇਂਜਰਸਨ ਦੇ ਕਾਤਲ ਹੋਪ ਦੀ ਕੁਵੇਲੀ ਮੌਤ ਨੇ ਪਬਲਿਕ ਨੂੰ ਇਕ ਬੜੇ ਹੀ ਸੁਵਾਦਲੇ ਮੁਕੱਦਮੇ ਦੀ ਤਫਸੀਲ ਤੋਂ ਵਾਂਜਿਆਂ ਰਖ ਦਿਤਾ ਹੈ,

ਮੁਕੱਦਮੇ ਦੇ ਸਹੀ ਹਾਲਾਤ ਤਾਂ ਹੁਣ ਕੈਦੀ-ਕਾਤਲ ਦੀ ਮਿਰਤੂ ਕਰ ਕੇ ਸ਼ਾਇਦ ਹੀ ਪਤਾ ਲਗ ਸਕਣ, ਪਰ ਹਾਂ ਇਤਨੀ ਕੁ ਗਲ ਦਾ ਪਤਾ ਜ਼ਰੂਰ ਹੀ ਚਲ ਗਿਆ ਦਸੀਦਾ ਹੈ, ਕਿ ਕਤਲ ਦਾ ਕਾਰਣ ਆਪੋ ਵਿਚ ਦੀ ਕੋਈ ਪੁਰਾਣੀ ਦੁਸ਼ਮਣੀ ਸੀ, ਇਸ ਪੇਚੀਦਾ ਵਾਰਦਾਤ ਨੂੰ ਇਤਨੀ ਜਲਦੀ ਹਲ ਕਰ ਕੇ ਸਾਡੇ ਸ਼ਹਿਰ ਦੀ ਹੁਸ਼ਿਆਰ ਸੀ. ਆਈ ਡੀ. ਨੇ ਇਹ ਗਲ ਸਿਧ ਕਰ ਦਿਤੀ ਹੈ ਅਤੇ ਇਸ ਗਲ ਉਤੇ ਸਾਨੂੰ ਬੜਾ ਹੀ ਫ਼ਖ਼ਰ ਹੈ ਕਿ ਇਸ ਦੀਆਂ ਫਰੋਲਵੀਆਂ ਨਜ਼ਰਾਂ ਸਾਹਮਣੇ ਚਾਲਾਕ ਤੋਂ ਚਾਲਾਕ ਪ੍ਰਦੇਸੀ ਵੀ ਦਮ ਨਹੀਂ ਮਾਰ ਸਕਦਾ। ਇਸ ਵੇਲੇ ਸਾਡੀ ਚੰਗੀ ਕਿਸਮਤ ਨੂੰ ਮਿਸਟਰ ਲੈਸਟਰੇਡ ਅਤੇ ਮਿਸਟਰ ਗਰੇਗਸਨ ਸੀ. ਆਈ. ਡੀ. ਦੇ ਦੋ ਅਜਿਹੇ ਅਫਸਰ ਹਨ ਕਿ ਜਿਹੜੇ ਆਪਣੀ ਦਿਆਨਤਦਾਰੀ, ਹੁਸ਼ਿਆਰੀ ਅਤੇ ਚੇਤਨਤਾ ਵਿਚ ਆਪਣਾ ਕੋਈ ਤੀਜਾ ਸਾਨੀ ਨਹੀਂ ਰਖਦੇ। ਸਰੋਤ ਹੈ ਕਿ ਇਸ ਮੁਕੱਦਮੇ ਵਿਚ ਕਿਸੇ ਸ਼ਰਲਕ ਹੋਮਜ਼ ਨੇ ਵੀ ਇਹਨਾਂ ਦੀ ਥੋੜ੍ਹੀ ਬਹੁਤ ਮਦਦ ਕੀਤੀ ਹੈ, ਪਰ ਅਸੀਂ ਇਸ ਨੌਜੁਆਨ ਨੂੰ ਸਲਾਹ ਦਿਆਂਗੇ ਜੁ ਉਹ ਇਹਨਾਂ ਲਾਇਕ ਉਸਤਾਦਾਂ ਦੀ ਸ਼ਾਗਿ-ਰਦੀ ਵਿਚ ਹੀ ਕੁਝ ਸਾਲ ਹੋਰ ਕੰਮ ਕਰੇ, ਕਿਉਂਕਿ ਇਹਨਾਂ ਕੰਮਾਂ ਵਿਚ ਆਖ਼ਿਰ ਨੂੰ ਤਜਰਬਾ ਹੀ ਸਭ ਤੋਂ ਚੰਗਾ ਉਸਤਾਦ ਹੈ।"

"ਮੈਂ ਆਖਿਆ ਨਹੀਂ ਸੀ", ਹੋਮਜ਼ ਨੇ ਹਸ ਕੇ ਕਿਹਾ।

"ਪਰਵਾਹ ਨਹੀਂ ਮਿੱਤਰ ਹੋਮਜ਼, ਮੇਰੇ ਕੋਲ ਇਸ ਮੁਕੱਦਮੇ ਦੀ ਸਾਰੀ ਤਫ਼ਸੀਲ ਹੂ-ਬ-ਹੂ ਮੌਜੂਦ ਹੈ ਅਤੇ ਮੈਂ ਇਸ ਨੂੰ ਪੁਸਤਕ ਦੀ ਸ਼ਕਲ ਵਿਚ ਛਾਪ ਕੇ ਪਬਲਿਕ ਨੂੰ ਅਸਲੀਅਤ ਤੋਂ ਆਗਾਹ ਕਰਨ ਦੀ ਜਲਦ ਤੋਂ ਜਲਦ ਕੋਸ਼ਿਸ਼ ਕਰਾਂਗਾ।"

ਇਤੀ

